# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਨਵੀਂ ਆਗੂ ਟੀਮ


ਜਥੇਬੰਦਕ ਮੁਖੀ -

ਭੂਰਾ ਸਿੰਘ ਮਹਿਮਾ ਸਰਜਾ
0164-2768277
98726-48277

ਕੌਮੀ ਤੇ ਕੌਮਾਂਤਰੀ ਵਿਭਾਗ ਮੁਖੀ:

ਬਲਵਿੰਦਰ ਬਰਨਾਲਾ
01679-232122
98147-32122

ਵਿੱਤ ਵਿਭਾਗ ਮੁਖੀ:

ਹੇਮ ਰਾਜ ਸਟੈਨੋ
93162-15172

ਸੰਪਾਦਕੀ ਵਿਭਾਗ ਮੁਖੀ :

ਅਵਤਾਰ ਗੋਂਦਾਰਾ
98552-05818

ਪ੍ਰਿੰਟ ਮੀਡੀਆ ਵਿਭਾਗ ਮੁਖੀ -

ਸੁਮੀਤ ਸਿੰਘ
0183-2534417

ਪ੍ਰਕਾਸ਼ਨ ਵਿਭਾਗ ਮੁਖੀ :

ਬਲਵੀਰ ਚੰਦ ਲੌਂਗੋਵਾਲ
0172-284300
98153-17028

ਸੱਭਿਆਚਾਰ ਵਿਭਾਗ ਮੁਖੀ :

ਸੁਖਦੇਵ ਫਗਵਾੜਾ
01024-228939

ਪ੍ਰਿੰਟਿੰਗ ਵਿਭਾਗ ਮੁਖੀ :

ਸੁਖਵਿੰਦਰ ਬਾਗਪੁਰ
01821-261338
94174-27538

ਮਾਨਸਿਕ ਰੋਗ ਮਸ਼ਵਰਾ ਵਿਭਾਗ ਮੁਖੀ :

ਰਜਿੰਦਰ ਭਦੌੜ
01679-274620
98728-74620


## ਇਸ ਅੰਕ ਵਿੱਚ



## ਤਰਕਸ਼ੀਲ ਬੋਲੀਆਂ

ਅਮਰਜੀਤ ਆਸਾ ਬੁੱਟਰ

ਭੂਆ ਸਾਡੀ ਚਾਨਣਵਾਦੀ, ਫੁੱਫੜ ਅੰਧ-ਵਿਸ਼ਵਾਸੀ।
ਭੂਆ ਪੜ੍ਹਦੀ ਤਰਕਸ਼ੀਲ ਤੇ ਫੁੱਫੜ ਵੇਖੇ ਰਾਸ਼ੀ।
ਖੋਹ ਲੈਂਦੀ ਅਖ਼ਬਾਰ ਓਸ ਤੋਂ, ਜਾਂਦੀ ਆ ਸਮਝਾਈ।
ਉੱਠ ਖੜ੍ਹ ਮਾਹੀਆ ਵੇ - ਜਾਗੋ ਕਦੋ ਦੀ ਆਈ॥
ਸੁੱਤਿਆ ਮਾਹੀਆ ਵੇ...

ਪਹਿਲਾਂ ਗਈ ਕਰਤਾਰੋ ਚੇਲੇ ਕੋਲ, ਫੇਰ ਗਈ ਮੁਖਤਿਆਰੋ।
ਦਰਾਣੀ-ਜਠਾਣੀ ਔਝੜ ਪਈਆਂ, ਆਖਣ ਮੰਤਰ ਮਾਰੋ।
ਭੈਣਾਂ ਵਾਂਗੂ ਵਸਦੀਆਂ ਦੋਵੇਂ, ਖਾਣ ਲੱਗੀਆਂ ਖਾਰ,
ਚਵਾਤੀ ਚੇਲੇ ਦੀ, ਭਾਂਬੜ ਬਣਗੀ ਯਾਰ।




**ਤਰਕਸ਼ੀਲ**

**ਪਹਿਲਾਂ ਯੋਗ ਬਣੋ ਫੇਰ ਇੱਛਾ ਰੱਖੋ**

ਸਹਾਇਕ ਸੰਪਾਦਕ (ਆਨਰੇਰੀ) :
ਰਾਮ ਸਵਰਨ ਲੱਖੇਵਾਲੀ
ਬਲਬੀਰ ਪਰਵਾਨਾ
ਗੁਰਮੀਤ ਸਿੰਘ ਖਰੜ
ਵਿਜੇ ਬੰਬੇਲੀ

ਮੁੱਖ ਪ੍ਰਬੰਧਕ (ਆਨਰੇਰੀ) :
ਸੁਖਵਿੰਦਰ ਬਾਗਪੁਰ
01821-261330, 271438

**ਚੰਦਾ**

ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼:6 ਪੌਂਡ ਜਾਂ 10 ਡਾਲਰ
ਵਿਦੇਸ਼ੀ ਲਾਈਫ਼ : 2500 ਰੁਪਏ

ਚੰਦੇ ਜਾਂ ਸਹਾਇਤਾ ਭੇਜਣ ਲਈ ਚੈਕ ਜਾਂ ਡਰਾਫਟ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਲਿਖਿਆ ਜਾਵੇ ।

ਸੰਪਰਕ,ਰਚਨਾਵਾਂ ਅਤੇ ਚੰਦੇ ਭੇਜਣ ਲਈ :
ਮੁੱਖ ਦਫਤਰ
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ : 01679-241466
tspmagzine@yahoo.com

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਵਲੋਂ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ ਜਲੰਧਰ ਤੋਂ ਪ੍ਰਿੰਟ ਕਰਵਾ ਕੇ, ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


## ਖ਼ੂਬਸੂਰਤ ਮਨ



ਸੰਸਾਰ ਭਰ ਵਿਚ 2005 ਦੇ ਵਰ੍ਹੇ ਨੂੰ ਆਈਨ ਸਟਾਈਨ ਦੀ ਸਪੈਸ਼ਲ ਥਿਊਰੀ ਆਫ ਰੈਲੇਟਿਵਿਟੀ ਖੋਜ ਦੀ ਸ਼ਤਾਬਦੀ ਵਜੋਂ ਮਨਾਇਆ ਜਾ ਰਿਹਾ ਹੈ । ਬੇਸ਼ੱਕ ਆਈਨ ਸਟਾਈਨ ਨੇ ਆਪਣੇ ਮੁੱਖ ਵੱਡੇ ਖੋਜ ਪੱਤਰ 1905 ਵਿਚ ਪ੍ਰਕਾਸ਼ਤ ਕੀਤੇ ਸਨ ਪਰ ਉਹ 14 ਵਰ੍ਹਿਆਂ ਬਾਅਦ 6 ਨਵੰਬਰ 1919 ਨੂੰ ਮਸ਼ਹੂਰ ਹੋਇਆ । ਆਈਨ ਸਟਾਈਨ ਦੀ ਕਹਾਣੀ ਬੜੀ ਦਿਲਚਸਪ ਹੈ ਕਿ ਕਿਵੇਂ ਵਿਗਿਆਨਕ ਲੱਭਤ ਨੇ ਸੰਸਾਰ ਪੱਧਰ ਦੇ ਲੋਕਾਂ ਦਾ ਧਿਆਨ ਖਿੱਚਿਆ ਅਤੇ ਇਹ ਅਖਬਾਰਾਂ ਦੀਆਂ ਸੁਰਖੀਆਂ 'ਚ ਛਾਈ ਰਹੀ ।

ਇਹ ਇਸਾਕ ਨਿਊਟਨ ਨਾਲ ਸ਼ੁਰੂ ਹੋਇਆ ਜੋ ਗੁਰੂਤਾ ਦੇ ਸਰਵ ਵਿਆਪਕ ਸਿਧਾਂਤ ਦੀ ਵਿਆਖਿਆ ਕਰਦਿਆਂ ਹੋਇਆਂ, ਹੈਰਾਨ ਸੀ ਕਿ ਕੀ ਠੋਸ ਚੀਜ਼ਾਂ ਵਾਂਗ ਰੌਸ਼ਨੀ ਉਪਰ ਵੀ ਗੁਰੂਤਾ ਦਾ ਅਸਰ ਹੁੰਦਾ ਹੈ । ਉਸ ਦੇ ਮਨ ਵਿਚ ਸੁਆਲ ਸੀ ਕਿ ਕਿਸੇ ਵੱਡ ਅਕਾਰੀ ਪਿੰਡ ਕੋਲੋਂ ਗੁਜਰਦਿਆਂ ਰੌਸ਼ਨੀ ਦੀਆਂ ਕਿਰਨਾਂ 'ਚ ਝੋਲ ਪੈਂਦਾ ਹੈ ਕਿ ਨਹੀਂ। ਪਰ ਉਹ ਇਸ ਸਵਾਲ ਦਾ ਜਵਾਬ ਨਹੀਂ ਦੇ ਸਕਿਆ । ਹੋ ਸਕਦਾ ਹੈ ਕਿ ਉਸ ਨੇ ਸੋਚਿਆ ਹੋਵੇ ਕਿ ਇਸ ਦਾ ਅਸਰ ਏਨਾ ਸੂਖਮ ਸੀ ਕਿ ਉਦੋਂ ਉਪਲਭਦ ਉਪਕਰਨਾਂ ਨਾਲ ਮਾਪਿਆ ਨਹੀਂ ਜਾ ਸਕਦਾ ਸੀ ।

1801 ਵਿਚ ਜੋਹਨ ਵਾਨ ਸਾਲਡਨਰ ਨੇ ਰੌਸ਼ਨੀ ਦੀ ਕਿਰਨ ਨੂੰ ਛੋਟੇ ਛੋਟੇ ਕਣਾਂ ਦੁਆਰਾ ਬਣੀ ਹੋਈ ਮੰਨ ਕੇ ਕੁਝ ਹਿਸਾਬ ਕਿਤਾਬ ਲਗਾਇਆ ਕਿ ਇਹ ਵੱਡ ਅਕਾਰੀ ਪਿੰਡ ਕੋਲੋਂ ਗੁਜ਼ਰਦਿਆਂ ਕੁਝ ਵਿੰਗੀ ਹੋਵੇਗੀ ਪਰ ਕਿੰਨੀ ਹੋਵੇਗੀ ਇਸ ਦਾ ਉਸ ਕੋਲ ਕੋਈ ਜਵਾਬ ਨਹੀਂ ਸੀ । ਇਹ ਸਿੱਟਾ ਅਕਾਦਮਿਕ ਦਿਲਚਸਪੀ ਦਾ ਬਣ ਗਿਆ ਕਿਉਂਕਿ ਉਸ ਵੇਲੇ ਦੇ ਤਾਰਾ ਵਿਗਿਆਨੀ ਵੀ ਇਸ ਅਸਰ ਦੀ ਮਿਣਤੀ ਕਰਨ ਦੇ ਸਮਰੱਥ ਨਹੀਂ ਸਨ।

ਸਪੈਸ਼ਲ ਸਪੇਖਤਾ ਦੇ ਸਿਧਾਂਤ ਬਾਅਦ ਆਈਨ ਸਟਾਈਨ ਨੇ ਸਪੇਖਤਾ ਦੇ ਆਮ ਸਿਧਾਂਤ ਨੂੰ ਵਿਕਸਤ ਕਰਨ ਦਾ ਬੀੜਾ ਚੁੱਕਿਆ ਜਿਸ ਵਿਚ ਗੁਰੂਤਾ ਵੀ ਸ਼ਾਮਲ ਸੀ। ਉਸ ਦੇ ਮੁਢਲੇ ਅਧਿਐਨ ਤੋਂ ਇਹ ਸਿੱਟਾ ਨਿਕਲਿਆ ਕਿ ਰੌਸ਼ਨੀ ਦੀ ਸ਼ੁਰੂਆਤ ਦੇ ਮੁਆਮਲੇ ਵਿਚ ਉਸ ਦੇ ਵਿਚਾਰਾਂ ਤੇ ਸਾਲਡਨਰ ਦੇ ਵਿਚਾਰਾਂ 'ਚ ਕੋਈ ਫਰਕ ਨਹੀਂ । ਸੰਨ 1911 ਵਿਚ ਉਹ ਆਪਣੇ ਨਵੇਂ ਸਿਧਾਂਤ ਬਾਰੇ ਭਰੋਸੇਮੰਦ ਸੀ ਅਤੇ ਉਸ ਨੇ ਤਾਰਾ ਵਿਗਿਆਨੀਆਂ ਨੂੰ ਇਸ ਸਿਧਾਂਤ ਦਾ ਨਿਤਾਰਾ ਕਰਨ ਲਈ ਆਖਿਆ । ਇਸ ਸਮੇਂ ਤਾਰਾ ਵਿਗਿਆਨੀਆਂ ਨੂੰ ਵੀ ਭਰੋਸਾ ਸੀ ਕਿ ਉਹ ਲੋੜੀਂਦੀ ਮਿਣਤੀ ਕਰਨ ਦੇ ਯੋਗ ਹਨ ਇਸ ਦਾ ਮਤਲਬ ਸੀ ਕਿ ਸੂਰਜ ਕੋਲੋਂ ਗੁਜ਼ਰਦਿਆਂ ਤਾਰੇ ਦੀ ਦਿਸ਼ਾ 'ਚ ਆਈ ਤਬਦੀਲੀ ਨੂੰ ਮਾਪਣਾ । 1912 ਵਿਚ ਅਰਜਨਟੀਨਾ ਦੇ ਤਾਰਾ ਵਿਗਿਆਨੀਆਂ ਨੇ ਮਿਣਤੀ ਕਰਨ ਲਈ ਬਰਾਜੀਲ ਲਈ ਚਾਲੇ ਪਾਏ ਪਰੰਤੂ ਮੌਸਮ ਦੇ ਅੜਿੱਕਿਆਂ ਕਾਰਨ ਉਹ ਕੋਈ ਖੋਜ ਨਹੀਂ ਕਰ ਸਕੇ । ਸੰਨ 1915 ਵਿਚ ਆਈਨ ਸਟਾਈਨ ਨੇ ਮਹਿਸੂਸ ਕੀਤਾ ਕਿ ਮਿਣਤੀ ਕਰਦਿਆਂ ਉਸ ਤੋਂ ਗਲਤੀ ਹੋਈ ਹੈ ਅਤੇ ਉਸ ਨੇ ਆਪਣੇ ਸਾਪੇਖਤਾ ਦੇ ਸਿਧਾਂਤ ਨੂੰ ਸੋਧਿਆ । ਸਾਪੇਖਤਾ ਦਾ ਆਮ ਸਿਧਾਂਤ ਉਸ ਵੇਲੇ ਦੇ ਬਹੁਤੇ ਤਾਰਾ ਵਿਗਿਆਨੀਆਂ ਦੇ ਗੇੜ 'ਚ ਨਹੀਂ ਸੀ ਆਉਂਦਾ। ਬੇਸ਼ੱਕ ਇੰਗਲੈਂਡ ਦੀ ਕੈਂਬਰਿਜ ਯੂਨੀਵਰਸਿਟੀ ਦੇ ਆਰਥਰ ਸਟੈਨਲੇ ਨਾਂ ਦਾ ਇੱਕ ਤਾਰਾ ਵਿਗਿਆਨੀ ਸੀ ਜੋ ਉਸ ਦੀ ਗੱਲ ਨੂੰ ਸਮਝਦਾ ਸੀ ।

ਏਨੀਆਂ ਸਮੱਸਿਆਵਾਂ ਹੋਣ ਦੇ ਬਾਵਜੂਦ ਲੰਡਨ ਦੀ ਰਾਇਲ ਸੁਸਾਇਟੀ ਮੂਹਰੇ 6 ਨਵੰਬਰ 1919 ਨੂੰ ਸਾਇੰਸਦਾਨਾਂ ਦੇ ਭਰਵੇਂ ਇਕੱਠ ਮੂਹਰੇ ਆਈਨ ਸਟਾਈਨ ਦੀਆਂ ਖੋਜਾਂ ਦੇ ਤੱਥ ਰੱਖੇ ਗਏ । ਕਈ ਤਾਰਾ ਵਿਗਿਆਨੀਆਂ ਨੇ ਉਸ ਦੇ ਸਿਧਾਂਤਾਂ ਦੀ ਪੁਸ਼ਟੀ ਕੀਤੀ ਅਤੇ ਵਿਗਿਆਨ ਅੰਦਰ ਨਵਾਂ ਇਤਿਹਾਸ ਸਿਰਜਿਆ ਗਿਆ ਅਤੇ ਉਸ ਨੂੰ ਪਿਛਲੀ ਸਦੀ ਦਾ ਮਹਾਨ ਅਤੇ ਖ਼ੂਬਸੂਰਤ ਮਨ ਵਾਲਾ ਵਿਗਿਆਨੀ ਤਸੱਵਰ ਕੀਤਾ ਗਿਆ ।

ਵਿਚਾਰ ਚਰਚਾ

# ਆਯੁਰਵੇਦ ਦੀਆਂ ਕੁਝ ਪਿਛਾਂਹਖਿੱਚੂ ਮਨੌਤਾਂ

*ਰੁਪਿੰਦਰ ਮੋਗਾ*

ਵਿਗਿਆਨ ਦੇ ਯੁੱਗ ਵਿਚ ਹਾਲੇ ਵੀ ਬੀ. ਏ. ਐਮ. ਐਸ. (ਆਯੁਰਵੇਦ) ਦੀ ਪੜ੍ਹਾਈ ਵੇਦਾਂ, ਪੁਰਾਣਾਂ ਜਾਂ ਧਾਰਮਿਕ ਗ੍ਰੰਥਾਂ ਆਦਿ ਅਨੁਸਾਰ ਕਰਾਈ ਜਾਂਦੀ ਹੈ। ਜਿਸ ਮੁਤਾਬਿਕ ਸਭ ਤੋਂ ਪਹਿਲਾਂ ਇਸਦਾ ਗਿਆਨ ਬ੍ਰਹਮਾ ਵੱਲੋਂ ਪ੍ਰਕਾਸ਼ਿਤ ਕੀਤਾ ਗਿਆ ਸੀ। ਉਹ ਇਹ ਵੀ ਮੰਨਦੇ ਹਨ ਕਿ ਇਸ ਚਿਕਿਤਸਾ ਪ੍ਰਣਾਲੀ ਦੇ ਧਰਤੀ 'ਤੇ ਆਉਣ ਤੋਂ ਪਹਿਲਾਂ ਇਸ ਨਾਲ ਸਵਰਗ ਵਿਚ ਦੇਵਤਿਆਂ ਦਾ ਇਲਾਜ ਕੀਤਾ ਜਾਂਦਾ ਸੀ। ਭਾਵੇਂ ਆਯੁਰਵੇਦ ਨੂੰ 'ਵਿਗਿਆਨ' ਅਤੇ 'ਜੀਵਨ ਦਾ ਮਾਰਗਦਰਸ਼ਕ' ਕਿਹਾ ਗਿਆ ਹੈ ਪ੍ਰੰਤੂ ਆਯੁਰਵੇਦ ਮੈਡੀਕਲ ਦੇ ਵਿਦਿਆਰਥੀਆਂ ਨੂੰ ਪੜ੍ਹਾਏ ਜਾਂਦੇ ਸਿਲੇਬਸ ਵਿਚ ਹਜ਼ਾਰਾਂ ਸਾਲ ਪੁਰਾਣੀਆਂ ਮਿਥਿਹਾਸਕ, ਨਿਰਅਧਾਰ, ਅਤੇ ਗੈਰ-ਵਿਗਿਆਨਿਕ ਗੱਲਾਂ ਵੀ ਸਿਖਾਈਆਂ ਜਾਂਦੀਆਂ ਹਨ। ਜੋ ਕਿ ਹੇਠ ਲਿਖੇ ਕੁਝ ਅੰਸ਼ਾਂ ਤੋਂ ਸਪਸ਼ਟ ਹੋ ਜਾਂਦਾ ਹੈ।

**ਅੰਧਵਿਸ਼ਵਾਸ :** ਇਸਦੀ ਪੜ੍ਹਾਈ ਵਿਚ ਆਤਮਾ-ਪ੍ਰਮਾਤਮਾ, ਭੂਤ-ਪ੍ਰੇਤ, ਪੁਨਰਜਨਮ, ਮੁਕਤੀ, ਸਰਾਪ, ਦਿਬ-ਦ੍ਰਿਸ਼ਟੀ, ਜੋਤਿਸ਼, ਦੈਵੀ ਸ਼ਕਤੀਆਂ ਅਤੇ ਚਮਤਕਾਰ ਆਦਿ ਵਿਸ਼ਿਆਂ ਦਾ ਉਲੇਖ ਆਉਂਦਾ ਹੈ। ਇਸ ਅਨੁਸਾਰ ਹਿੰਦੂ ਮਿਥਿਹਾਸ ਵੀ ਹਕੀਕਤ ਹੈ।

ਅੱਜ ਦੇ ਯੁੱਗ ਵਿਚ ਇਨ੍ਹਾਂ ਗੱਲਾਂ ਦੀ ਕੋਈ ਤੁੱਕ ਨਹੀਂ ਹੈ। ਵਿਗਿਆਨਿਕ ਨਜ਼ਰੀਏ ਤੋਂ ਇਨ੍ਹਾਂ ਗੱਲਾਂ ਦਾ ਕੋਈ ਅਧਾਰ ਨਹੀਂ ਹੈ। ਇਹ ਝੂਠੀਆਂ ਤੇ ਫਜ਼ੂਲ ਗੱਲਾਂ ਵਿਦਿਆਰਥੀਆਂ ਦਾ ਗਲਤ ਮਾਰਗਦਰਸ਼ਨ ਕਰਦੀਆਂ ਹਨ।

ਆਤਮਾ ਅਤੇ ਮਨ ਦਾ ਨਿਵਾਸ ਸਥਾਨ ਦਿਲ ਕਿਹਾ ਗਿਆ ਹੈ। ਬੁੱਧੀ, ਇੱਛਾ, ਸੁੱਖ-ਦੁੱਖ, ਕੋਸ਼ਿਸ਼, ਘੁਮੰਡ, ਨਫ਼ਰਤ, ਚਿੰਤਾ ਆਦਿ ਸਭ ਦਿਲ ਵਿਚ ਮੌਜੂਦ ਕਹੇ ਗਏ ਹਨ। ਪਰ ਵਿਗਿਆਨ ਨੇ ਮਨੁਖ ਦਾ ਦਿਲ ਟਰਾਂਸਪਲਾਂਟ ਕਰਕੇ ਇਨ੍ਹਾਂ ਸਭ ਗੈਰ-ਵਿਗਿਆਨਿਕ ਗੱਲਾਂ 'ਤੇ ਹੂੰਝਾ ਫੇਰ ਦਿੱਤਾ ਹੈ। ਦਿਲ ਟਰਾਂਸਪਲਾਂਟ ਕਰਨ ਤੋਂ ਬਾਅਦ ਵੀ ਮਨੁੱਖ ਦੀ ਬੁੱਧੀ, ਸੁਭਾਅ ਆਦਿ ਨਹੀਂ ਬਦਲਦੇ। ਕਿਉਂਕਿ ਇਹ ਦਿਲ ਦੇ ਨਹੀਂ ਸਗੋਂ ਦਿਮਾਗ ਦੇ ਕਾਰਜ ਹਨ। ਹੋਰ ਤਾਂ ਹੋਰ ਅਜੇ ਵੀ ਆਯੁਰਵੇਦ ਵਿਚ ਸੂਰਜ ਨੂੰ (ਧਰਤੀ ਦੁਆਲੇ) ਘੁੰਮਦਾ ਲਿਖਿਆ ਗਿਆ ਹੈ।

**ਮਿਥਿਆਵਿਸ਼ਵਾਸੀ :** ਪ੍ਰਕਿਰਤੀ ਸਾਡੀਆਂ ਗਿਆਨ ਇੰਦਰੀਆਂ ਰਾਹੀਂ ਜਾਣੀ ਜਾ ਸਕਦੀ ਹੈ। ਵਿਗਿਆਨਿਕ ਵਿਧੀ ਰਾਹੀਂ ਪਰਖੀ ਜਾ ਸਕਦੀ ਹੈ। ਪਰ ਆਯੁਰਵੇਦ ਵਿਚ ਇਸ ਸ੍ਰਿਸ਼ਟੀ ਦੀ ਹਰ ਚੀਜ਼ ਨੂੰ ਮਿਥਿਆ ਦੱਸ ਕੇ ਵਿਦਿਆਰਥੀਆਂ ਨੂੰ ਯਥਾਰਥਵਾਦੀ ਬਣਨ ਦੀ ਥਾਂ ਮਿਥਿਆਵਿਸ਼ਵਾਸੀ ਬਣਾਇਆ ਜਾਂਦਾ ਹੈ।

**ਜੋਤਿਸ਼ ਅਤੇ ਵਸਤੂ ਸ਼ਾਸਤਰ :** ਆਯੁਰਵੇਦ, ਜੋਤਿਸ਼ ਅਤੇ ਵਸਤੂ ਸ਼ਾਸਤਰ ਦਾ ਵੀ ਸਮਰਥਨ ਕਰਦਾ ਹੈ। ਇਹ ਲਿਖਿਆ ਗਿਆ ਹੈ ਕਿ ਵਸਤੂ ਸ਼ਾਸਤਰ ਤੋਂ ਬਗੈਰ ਬਣੇ ਘਰ ਵਿਚ ਇਕ ਦਿਨ ਵੀ ਨਹੀਂ ਰਹਿਣਾ ਚਾਹੀਦਾ। ਇਹ ਵੀ ਕਿਹਾ ਗਿਆ ਹੈ ਕਿ ਬਾਕੀ ਸ਼ਾਸਤਰ ਕੇਵਲ 'ਮਨੋਵਿਨੋਦ' ਲਈ ਹੁੰਦੇ ਹਨ, ਉਹਨਾਂ ਦੇ ਪ੍ਰਾਪਤ ਹੋਣ ਜਾਂ ਨਾ ਹੋਣ ਵਿਚ ਕੋਈ ਫਰਕ ਨਹੀਂ ਪੈਂਦਾ ਪਰ 'ਵੈਦਕਸ਼ਾਸਤਰ', 'ਜੋਤਿਸ਼-ਸ਼ਾਸਤਰ' ਤੇ 'ਮੰਤਰ ਸ਼ਾਸਤਰ' (ਪ੍ਰਾਪਤ ਹੋਣ ਤੇ) ਪੈਰ-ਪੈਰ ਤੇ ਸਹਾਇਤਾ ਕਰਦੇ ਹਨ।

ਕਈ ਪ੍ਰਕਾਰ ਦੀਆਂ 'ਮਣੀਆਂ' ਦਾ ਵਰਨਣ ਕਰਦੇ ਹੋਏ ਲਿਖਿਆ ਗਿਆ ਹੈ ਕਿ ਇਹ ਸਭ ਰਤਨ ਹਨ ਤੇ ਇਨ੍ਹਾਂ ਨੂੰ ਧਾਰਨ ਕਰਨ ਨਾਲ ਪਾਪ, ਗਰੀਬੀ ਅਤੇ ਜ਼ਹਿਰ ਦਾ ਨਾਸ਼ ਹੋ ਜਾਂਦਾ ਹੈ। ਇਹ ਧਨ, ਖੁਸ਼ੀ, ਉਤਸ਼ਾਹ ਆਦਿ ਨੂੰ ਵਧਾਉਣ ਵਾਲੇ ਅਤੇ ਮੰਗਲਕਾਰੀ ਹੁੰਦੇ ਹਨ। ਜੋਤਿਸ਼ ਸ਼ਾਸਤਰ ਅਨੁਸਾਰ ਰੋਗ ਉਤਪਨ ਹੋਣ ਦਾ ਕਾਰਣ ਗ੍ਰਹਿ ਦ੍ਰਿਸ਼ਟੀ ਮੰਨਿਆ ਗਿਆ ਹੈ ਅਤੇ ਅਲੱਗ-ਅਲੱਗ ਗ੍ਰਹਿ ਸਾਡੀ ਜੀਵਨ ਜਾਂਚ ਤੇ ਸ਼ਰੀਰ ਨੂੰ ਪ੍ਰਭਾਵਿਤ ਕਰਦੇ ਹਨ। ਇਨ੍ਹਾਂ ਦੇ ਬੁਰੇ ਪ੍ਰਭਾਵ ਤੋਂ ਬਚਣ ਦੇ ਉਪਾਅ ਲਈ ਕਈ ਪ੍ਰਕਾਰ ਦੇ ਰਤਨ ਧਾਰਨ ਕਰਨੇ ਦੱਸੇ ਗਏ ਹਨ। ਜਦਕਿ ਮੈਟਲ ਅਤੇ ਪੱਥਰ 'ਗ੍ਰਹਿਆਂ' ਨੂੰ ਨਹੀਂ ਸਰੀਰਕ ਪ੍ਰਕਿਰਿਆ ਉਤੇ ਅਸਰ-ਅੰਦਾਜ਼ ਹੁੰਦੇ ਹਨ।

**ਔਰਤਾਂ ਬਾਰੇ ਦਕਿਆਨੂਸੀ ਵਿਚਾਰ :** ਔਰਤਾਂ ਬਾਰੇ ਗਲਤ ਵਿਚਾਰ, ਘਟੀਆ ਕਿਸਮ ਦੀ ਸ਼ਬਦਾਵਲੀ ਅਤੇ ਫਜ਼ੂਲ ਕਿਸਮ ਦੀ ਧਾਰਨਾ ਕਹੀ ਗਈ ਹੈ। ਅਖੇ! ਆਪਣੀ ਪਤਨੀ ਨਾਲ ਇਕ ਬਿਸਤਰ 'ਤੇ ਸੌਣਾ ਅਤੇ ਇਕੋ ਥਾਲੀ ਵਿਚ ਭੋਜਨ ਨਹੀਂ ਕਰਨਾ ਚਾਹੀਦਾ। ਜੋ ਔਰਤ ਘਰ ਵਿਚ ਸੁਤੰਤਰ ਹੋਵੇ ਉਸਨੂੰ ਨਹੀਂ ਰੱਖਣਾ ਚਾਹੀਦਾ। ਔਰਤਾਂ ਉੱਪਰ ਵਿਸ਼ਵਾਸ ਨਹੀਂ ਕਰਨਾ ਚਾਹੀਦਾ ਅਤੇ ਉਨ੍ਹਾਂ ਨੂੰ ਆਜ਼ਾਦੀ ਪ੍ਰਦਾਨ ਨਹੀਂ ਕਰਨੀ ਚਾਹੀਦੀ। ਔਰਤਾਂ ਨੂੰ ਜ਼ਹਿਰ ਕਿਹਾ ਗਿਆ ਹੈ।

ਵਿਦਿਆਰਥੀਆਂ ਨੂੰ ਬ੍ਰਹਮਚਾਰੀ ਬਣਨ ਦੇ ਵਿਸ਼ੇ ਵੀ ਪੜ੍ਹਾਏ ਜਾਂਦੇ ਹਨ। ਜਿਸ ਵਿਚ ਔਰਤਾਂ ਨੂੰ ਬੁਲਾਉਣ, ਉਨ੍ਹਾਂ ਵੱਲ ਦੇਖਣ, ਹੱਸਣ, ਸੋਚਣ, ਚਰਚਾ ਕਰਨ ਅਤੇ ਔਰਤ ਦਾ ਚਿੱਤਰ ਵੇਖਣ ਦੀ ਵੀ ਮਨਾਹੀ ਹੈ। ਲਿਖਿਆ ਹੈ ਕਿ ਆਪਣੀ ਮਾਂ, ਭੈਣ ਅਤੇ ਧੀ ਨਾਲ ਵੀ ਇਕੱਲੇ ਕਦੇ ਨਾ ਰਹੋ ਕਿਉਂਕਿ ਤਾਕਤਵਰ ਇੰਦਰੀਆਂ ਵਿਦਵਾਨ ਨੂੰ ਵੀ ਆਪਣੇ ਵੱਲ ਖਿੱਚਦੀਆਂ ਹਨ। ਇਸ ਗੱਲ ਨੂੰ ਪੜ੍ਹਕੇ ਕਿਸ ਸਮਝਦਾਰ ਵਿਅਕਤੀ ਨੂੰ ਗੁੱਸਾ ਨਹੀਂ ਆਵੇਗਾ ? ਲਿਖਿਆ ਹੈ ਕਿ ਬ੍ਰਹਮਾ ਨੇ ਆਪਣੀ ਸਾਰੀ ਪਰਜਾ ਨੂੰ ਮੌਤ ਅਧੀਨ ਕਰ ਦਿੱਤਾ ਪਰ ਬ੍ਰਹਮਾਚਾਰੀ ਨੂੰ 'ਨਹੀਂ' ਕੀਤਾ। ਆਯੁਰਵੇਦ ਵਿਚ ਪੁੱਤਰ ਪ੍ਰਾਪਤੀ ਲਈ ਯੱਗ ਕਰਨ ਦਾ ਵੀ ਵਰਨਣ ਮਿਲਦਾ ਹੈ।



**ਨਾਸਤਿਕਾਂ ਬਾਰੇ ਵਿਚਾਰ :** ਧਾਰਮਿਕ ਲੋਕ ਅਕਸਰ ਇਹ ਸੋਚ ਰੱਖਦੇ ਹਨ ਕਿ ਕੇਵਲ ਧਰਮ ਰਾਹੀਂ ਹੀ ਆਚਰਨ ਨੂੰ ਉੱਚਾ ਚੁੱਕਿਆ ਜਾ ਸਕਦਾ ਹੈ। ਆਯੁਰਵੇਦ ਵਿਚ ਵੀ ਇਸ ਵਿਚਾਰਧਾਰਾ ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਇਨ੍ਹਾਂ ਲੋਕਾਂ ਦੀ ਸੋਚ ਹੈ ਕਿ ਹਰ ਪ੍ਰਕਾਰ ਦੇ ਆਚਰਨ ਦਾ ਅਧਾਰ ਕਿਸੇ ਰੱਬੀ ਸ਼ਕਤੀ ਵਿਚ ਵਿਸ਼ਵਾਸ ਕਰਨਾ ਹੈ, ਜੋ ਅਵਿਸ਼ਵਾਸ ਕਰਦੇ ਹਨ ਉਹ ਪਾਪੀ ਅਤੇ ਆਚਰਨਹੀਣ ਹਨ।

ਆਯੁਰਵੇਦ ਵਿਚ ਲਿਖਿਆ ਹੈ ਕਿ ਮਨੁੱਖ ਨੂੰ ਆਪਣੇ 'ਚੰਗੇ ਆਚਰਨ' ਲਈ ਨਾਸਤਕਾਂ ਦੀ ਸੰਗਤ ਨਹੀਂ ਕਰਨੀ ਚਾਹੀਦੀ। ਸਵਰਗ ਆਦਿ ਦੀ ਪ੍ਰਾਪਤੀ ਦਾ ਸਾਧਨ-ਧਰਮ (ਵੇਦ ਆਦਿ ਅਨੁਸਾਰ ਕੰਮ ਕਰਨੇ) ਕਿਹਾ ਗਿਆ ਹੈ। ਇਸ ਨਾਲ ਸੁੱਖ ਅਤੇ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਨਰਕ ਆਦਿ ਲਈ ਅਧਰਮ ਬਾਰੇ (ਵੇਦ ਆਦਿ ਅਨੁਸਾਰ ਜੋ ਕੰਮ ਨਹੀਂ ਕਰਨੇ) ਵੀ ਦੱਸਿਆ ਗਿਆ ਹੈ। ਅਧਰਮ ਨਿੰਦਣ ਯੋਗ ਕੰਮ ਹੈ। ਵੱਡੇ-ਵੱਡੇ ਧਾਰਮਿਕ ਕੰਮ ਕਰਨ ਨਾਲ ਦੇਵਤਿਆਂ ਦੀ ਜੂਨੀ ਪ੍ਰਾਪਤ ਹੁੰਦੀ ਹੈ ਅਤੇ ਅਧਾਰਮਿਕ ਕੰਮ ਕਰਨ ਨਾਲ ਕੀੜੇ-ਮਕੌੜਿਆਂ ਦੀ ਜੂਨੀ ਪ੍ਰਾਪਤ ਹੁੰਦੀ ਹੈ।

**ਯਥਾਰਥ ਗਿਆਨ :** ਯਥਾਰਥ ਗਿਆਨ ਉਹ ਹੁੰਦਾ ਹੈ ਜੋ ਵਿਗਿਆਨਿਕ ਪਰਖਾਂ ਰਾਹੀਂ ਲੰਘਕੇ ਤੇ ਵਿਗਿਆਨਿਕ ਪ੍ਰਮਾਣਾਂ ਰਾਹੀਂ ਸਿੱਧ ਹੋਇਆ ਹੋਵੇ ਪ੍ਰੰਤੂ ਆਯੁਰਵੇਦ ਨੇ ਜੋ ਪ੍ਰਮਾਣ (ਯਥਾਰਥ ਗਿਆਨ ਦੇ ਸਾਧਨ) ਮੰਨੇ ਹਨ ਉਨ੍ਹਾਂ ਵਿਚ ਸਭ ਤੋਂ ਪਹਿਲਾ ਪ੍ਰਮਾਣ 'ਆਪਤੋਪਦੇਸ਼' ਮੰਨਿਆ ਹੈ ਅਰਥਾਤ ਗਿਆਨੀ ਤੇ ਯਥਾਰਥਵਾਦੀ ਪੁਰਸ਼ਾਂ ਨੂੰ 'ਆਪਤ' ਪੁਰਸ਼ ਕਿਹਾ ਹੈ ਤੇ ਉਨ੍ਹਾਂ ਵੱਲੋਂ ਕਹੇ ਵਚਨ 'ਆਪਤੋਪਦੇਸ਼' ਪ੍ਰਮਾਣ ਹਨ। ਅਖੇ, ਉਨ੍ਹਾਂ ਨੂੰ ਭੂਤ, ਭਵਿੱਖ ਤੇ ਵਰਤਮਾਨ, ਤਿੰਨਾ ਕਾਲਾਂ ਦਾ ਗਿਆਨ ਹੁੰਦਾ ਹੈ। ਉਹ ਜੋ ਵੀ ਬੋਲਦੇ ਹਨ ਉਹ ਨਿਸਚਿਤ ਰੂਪ ਵਿਚ ਸੱਚ ਹੁੰਦਾ ਹੈ। ਉਹਨਾਂ ਨੂੰ ਕਿਸੇ ਨਾਲ ਪਿਆਰ ਜਾਂ ਨਫ਼ਰਤ ਨਹੀਂ ਹੁੰਦੀ। ਉਹ ਸਤਪੁਰਸ਼ਾਂ ਦੁਆਰਾ ਪੂਜੇ ਜਾਂਦੇ ਹਨ। ਜਿਨ੍ਹਾਂ ਪੁਰਸ਼ਾਂ ਵਿਚ ਪਿਆਰ, ਨਫ਼ਰਤ ਆਦਿ ਦੋਸ਼ ਹੁੰਦੇ ਹਨ ਉਨ੍ਹਾਂ ਦੇ ਵਚਨ ਪ੍ਰਮਾਣਕ ਨਹੀਂ ਹੁੰਦੇ।

ਜਿਹੜੇ ਵੇਦ, ਪੁਰਾਣ ਆਦਿ ਹਨ, ਉਹ 'ਆਪਤ' ਵੱਲੋਂ ਬਣਾਏ ਗਏ ਹਨ। ਇਹਨਾਂ ਵਿਚ ਲਿਖੀਆਂ ਗੱਲਾਂ 'ਆਪਤੋਪਦੇਸ਼' ਪ੍ਰਮਾਣ ਹਨ। ਇਹੀ ਯਥਾਰਥ ਗਿਆਨ ਹੈ। ਏਸੇ ਆਧਾਰ ਤੇ ਆਯੁਰਵੇਦ ਵਿਚ ਕਿਸੇ ਗੱਲ ਨੂੰ ਵਿਗਿਆਨਿਕ ਢੰਗ ਨਾਲ ਸਿੱਧ ਕਰਨ ਦੀ ਬਜਾਏ ਥਾਂ-ਥਾਂ ਤੇ ਇਹ ਲਿਖਿਆ ਮਿਲਦਾ ਹੈ ਕਿ ਇਹ ਗੱਲ 'ਫਲਾਣੇ' ਸ਼ਾਸਤਰ ਵਿਚ ਲਿਖੀ ਹੈ ਜਾਂ 'ਫਲਾਣੇ' ਵੱਲੋਂ ਕਹੀ ਗਈ ਹੈ। ਸੋ ਇਹ 'ਸਿੱਧ' ਹੋ ਜਾਂਦੀ ਹੈ।

ਪ੍ਰਤੱਖ ਪ੍ਰਮਾਣ ਬਾਰੇ ਲਿਖਿਆ ਹੋਇਆ ਹੈ ਕਿ ਸਾਰਾ ਗਿਆਨ ਇੰਦਰੀਆਂ ਰਾਹੀਂ ਨਹੀਂ ਹੁੰਦਾ। ਭੂਤ-ਭਵਿੱਖ ਦਾ ਗਿਆਨ, ਕਿਸੇ ਕੰਧ ਜਾਂ ਪਿੱਠ ਪਿੱਛੇ ਛੁਪੀਆਂ ਚੀਜ਼ਾਂ ਦਾ ਗਿਆਨ ਸਿਰਫ ਯੋਗੀ ਲੋਕ ਆਪਣੇ ਯੋਗਿਕ ਬਲ ਨਾਲ ਸਮਾਧੀ ਲਾਕੇ ਹਾਸਲ ਕਰਨ ਦੇ ਸਮਰੱਥ ਹੁੰਦੇ ਹਨ। ਆਯੁਰਵੇਦ ਅਨੁਸਾਰ ਇਹ ਸਭ ਯਥਾਰਥ ਗਿਆਨ ਹੈ।

**ਰੋਗਾਂ ਬਾਰੇ :** ਆਯੁਰਵੇਦ ਦੇ ਅੱਠ ਅੰਗਾਂ ਵਿਚ ਇਕ ਅੰਗ ਗ੍ਰਹਿ (ਭੂਤ ਵਿਦਿਆ) ਦਾ ਹੈ। ਜਿਸ ਵਿਚ ਦੇਵਤੇ, ਗੁਜ਼ਰ ਚੁੱਕੇ ਬਜ਼ੁਰਗ, ਭੂਤ ਦੇ ਗ੍ਰਹਿ ਆਦਿ ਦੇ ਹਮਲਿਆਂ ਤੋਂ ਪੀੜਿਤ ਵਿਅਕਤੀਆਂ ਦੇ ਕਸ਼ਟ ਦੂਰ ਕਰਣ ਲਈ ਦੇਵਤਿਆਂ ਵਾਸਤੇ ਬਲੀ, ਉਪਹਾਰ, ਪੂਜਾ ਆਦਿ ਰਾਹੀਂ ਰੋਗਾਂ ਦੀ ਸ਼ਾਂਤੀ ਦੇ ਉਪਾਅ ਦੱਸੇ ਗਏ ਹਨ। ਇਸਤੋਂ ਇਲਾਵਾ ਹੋਰ ਥਾਂ 'ਤੇ ਰੋਗਾਂ ਦਾ ਭੇਤ ਦੱਸਦੇ ਹੋਏ 'ਪ੍ਰਭਾਵਜਨਯ ਰੋਗ' ਦਾ ਵਰਨਣ ਆਉਂਦਾ ਹੈ। ਇਹ ਉਹ ਰੋਗ ਹਨ ਜਿਹੜੇ ਦੇਵਤੇ ਜਾਂ ਗੁਰੂ ਦੀ ਆਗਿਆ ਦੀ ਉਲੰਘਣਾ ਕਰਨ ਤੇ ਉਨ੍ਹਾਂ ਵੱਲੋਂ ਦਿੱਤੇ ਸਰਾਪ ਕਾਰਨ (ਜਾਂ ਮੰਤਰਾਂ) ਨਾਲ ਉਤਪਨ ਹੋਏ ਹੋਣ। ਇਨ੍ਹਾਂ ਤੋਂ ਇਲਾਵਾ ਜੋਤਿਸ਼ ਸ਼ਾਸਤਰ ਅਨੁਸਾਰ ਰੋਗਾਂ ਦਾ ਵਰਨਣ ਪਹਿਲਾਂ ਹੀ ਕਰ ਚੁੱਕੇ ਹਾਂ।

**ਇਲਾਜ ਬਾਰੇ :** ਦਵਾਈਆਂ ਤੋਂ ਬਿਨ੍ਹਾਂ ਬਿਮਾਰੀਆਂ ਦਾ ਇਲਾਜ 'ਦੈਵ-ਵੈਪਾਸ਼ਰਯ' ਚਿਕਿਤਸਾ ਨਾਲ ਕਰਨ ਦਾ ਵਰਨਣ ਮਿਲਦਾ ਹੈ। ਜਿਸ ਵਿਚ ਮੰਤਰ, ਮਨੀ ਮੰਗਲ, ਬਲੀ, ਹਵਨ, ਦੇਵਤਿਆਂ ਨੂੰ ਸਰੀਰ ਨਾਲ ਨਮਸਕਾਰ ਕਰਨਾ, ਦੇਵ ਸਥਾਨਾਂ 'ਤੇ ਜਾਣਾ, ਦੇਵਤਿਆਂ ਜਾਂ ਭਗਵਾਨ ਦੇ ਨਾਮ ਜਪਣ ਨਾਲ ਸਭ ਰੋਗ ਨਸ਼ਟ ਹੋ ਜਾਂਦੇ ਹਨ, ਪੜ੍ਹਾਇਆ ਜਾਂਦਾ ਹੈ।

**ਮਤ-ਭੇਦ :** ਆਯੁਰਵੇਦ ਵਿਚ ਬਹੁਤ ਥਾਵਾਂ ਤੇ ਅਚਾਰੀਆਂ ਦੇ ਆਪਸ ਵਿਚ ਮੱਤ-ਭੇਦ ਹਨ। ਉਨ੍ਹਾਂ ਦੀਆਂ ਆਪਾ-ਵਿਰੋਧੀ ਗੱਲਾਂ ਵਿਚ ਸਹੀ ਅਤੇ ਗਲਤ ਦਾ ਪਤਾ ਨਹੀਂ ਚੱਲਦਾ। ਜਿਵੇਂ ਕਿ ਮਨ ਦਾ ਸਥਾਨ ਜ਼ਿਆਦਾਤਰ ਆਚਾਰੀਆਂ ਨੇ ਦਿਲ ਮੰਨਿਆ ਹੈ ਪ੍ਰੰਤੂ ਅਚਾਰੀਆ ਭੇਲ ਨੇ ਮਨ ਦਾ ਸਥਾਨ ਦਿਮਾਗ ਮੰਨਿਆ ਹੈ। ਸਭ ਨੂੰ ਸਹੀ ਠਹਿਰਾਉਣ ਲਈ ਕਲਪਨਾ ਦੀ ਪੁਸ਼ਟੀ ਅਥਰਵ ਵੇਦ ਦੁਆਰਾ ਇਸ ਤਰ੍ਹਾਂ ਕੀਤੀ ਗਈ ਹੈ : *'ਈਸ਼ਵਰ ਨੇ ਮਨੁੱਖ ਦੇ ਸਿਰ ਅਤੇ ਦਿਲ ਦੋਹਾਂ ਨੂੰ ਸਿਉਂਤਾ ਹੋਇਆ ਹੈ।' ਸੋ ਸਿਰ (ਅਰਥਾਤ ਦਿਮਾਗ) ਅਤੇ ਛਾਤੀ ਦੋਨਾਂ ਵਿਚ ਦਿਲ ਦੀ ਕਲਪਨਾ ਕੀਤੀ ਜਾ ਸਕਦੀ ਹੈ।*

ਆਯੁਰਵੇਦ ਨੂੰ ਸਮੇਂ ਦੇ ਹਾਣ ਅਤੇ ਵਿਗਿਆਨਿਕ ਬਨਾਉਣ ਲਈ ਭਾਰਤ ਸਰਕਾਰ ਵੱਲੋਂ ਨਾਮਜਦ ਚੋਪੜਾ ਅਤੇ ਪੰਡਤ ਕਮੇਟੀਆਂ ਵੱਲੋਂ ਵੀ ਸਿਫਾਰਸ਼ ਕੀਤੀ ਗਈ ਸੀ ਪ੍ਰੰਤੂ ਅਜੇ ਤੱਕ ਇਨ੍ਹਾਂ ਕਮੇਟੀਆਂ ਦੀਆਂ ਤਬਦੀਲੀ ਯੋਗ ਅਤੇ ਵਿਗਿਆਨਕ ਸਿਫਾਰਸ਼ਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ। ਇਕ ਵੈਦ (ਡਾਕਟਰ) ਵਿਚ ਆਮ ਤੌਰ ਤੇ ਲੋਕਾਂ ਦਾ ਪੂਰਨ ਵਿਸ਼ਵਾਸ ਬਣਿਆ ਹੋਣ ਕਰਕੇ ਉਹ ਉਸਦੀ ਹਰ ਗੱਲ ਨੂੰ ਸੱਚ ਮੰਨਦੇ ਹਨ। ਪ੍ਰੰਤੂ ਬਿਨਾਂ ਕਿੰਤੂ-ਪ੍ਰੰਤੂ ਅਜਿਹੀ ਵਿਦਿਆ ਦੀ ਡਿਗਰੀ ਨਾਲ ਓਤ-ਪੋਤ ਹੋਈ ਸਿਖਿਆ ਵੀ ਬਾਅਦ ਵਿਚ ਲੋਕਾਂ ਵਿਚ ਅੰਧਵਿਸ਼ਵਾਸ ਫੈਲਾਉਣ ਦਾ ਹੀ ਇਕ ਕਾਰਣ ਬਣਦੀ ਹੈ। ਇਸੇ ਕਰਕੇ ਉਹ ਆਪਣੇ ਅਮਲੀ ਜੀਵਨ ਵਿਚ ਵੀ ਅਜਿਹੀਆਂ ਅੰਧਵਿਸ਼ਵਾਸੀ ਗੱਲਾਂ ਨੂੰ ਲਾਗੂ ਕਰਦੇ ਹਨ।

# ਅਜੋਕੇ-ਵਿਗਿਆਨ ਦਾ ਮੁੱਢ

*ਡਾ. ਅਰਵਿੰਦ ਗੁਪਤਾ*

ਅਜੋਕੇ ਵਿਗਿਆਨ ਦਾ ਮੁੱਢ 15ਵੀਂ ਸਦੀ ਦੇ ਅੱਧ ਤੋਂ ਲੈ ਕੇ 17ਵੀਂ ਸਦੀ ਦੇ ਅੰਤ ਤੱਕ ਦੇ ਸਮੇਂ ਦੌਰਾਨ ਯੂਰਪ ਅੰਦਰ ਬੱਝਿਆ। ਇਹ ਦੌਰ ਯੂਰਪੀ ਇਤਿਹਾਸ ਅੰਦਰ ਰਾਜਨੀਤਕ, ਸਮਾਜਿਕ ਅਤੇ ਆਰਥਿਕ ਪੱਖੋਂ ਬੇਹੱਦ ਕ੍ਰਿਆਸ਼ੀਲ ਤੇ ਉਥਲ-ਪੁਥਲ ਭਰਿਆ ਦੌਰ ਸੀ। ਜਾਗੀਰੂ ਆਰਥਿਕ ਪ੍ਰਬੰਧ ਦੀ ਥਾਂ ਸਰਮਾਏਦਾਰੀ ਦੇ ਨਵੇਂ ਪ੍ਰਬੰਧ ਨੇ ਲੈ ਲਈ ਸੀ। ਯੂਰਪ ਦੇ ਮੁਲਕ ਰਾਜਨੀਤਕ ਉਥਲ-ਪੁਥਲ ਵਿਚੋਂ ਲੰਘ ਰਹੇ ਸਨ। ਵੱਧ ਮਹੱਤਵਪੂਰਨ ਗੱਲ ਇਹ ਸੀ ਕਿ ਮੱਧ ਯੁਗੀ ਦੌਰ ਦੇ ਵਿਚਾਰਾਂ ਤੇ ਸੰਸਥਾਵਾਂ ਨੂੰ ਪੁਨਰਜਾਗਰਤੀ ਦੌਰ ਦੇ ਵਿਚਾਰਾਂ ਅਤੇ ਸੰਸਥਾਵਾਂ ਦੀ ਭਰਪੂਰ ਚੁਣੌਤੀ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਇਸ ਦੌਰ ਦੇ ਭਾਰੀ ਅੰਤਰੀਵ-ਮੰਥਨ ਨੇ ਨਵੀਆਂ ਸਿਰਜਣਾਤਮਿਕ ਸ਼ਕਤੀਆਂ ਨੂੰ ਉਭਾਰਿਆ ਜਿਨ੍ਹਾਂ ਨੇ ਆਧੁਨਿਕ ਵਿਗਿਆਨ ਦੀ ਨੀਂਹ ਬੰਨ੍ਹਣ 'ਚ ਭੂਮਿਕਾ ਨਿਭਾਈ।

ਮੱਧ ਯੁੱਗ ਦਾ ਦੌਰ ਅਰਸਤੂ ਦੇ ਕੱਟੜ ਧਾਰਮਿਕ ਮਹੰਤਸ਼ਾਹੀ ਸੰਸਾਰ-ਦ੍ਰਿਸ਼ਟੀਕੋਣ ਦੀ ਸਰਵਉੱਚਤਾ ਦਾ ਦੌਰ ਸੀ। ਮੱਧ-ਯੁਗੀ ਪਾਦਰੀ ਤੇ ਅਧਿਆਪਕ 'ਤਰਕ' ਨੂੰ 'ਧਰਮ' ਦੇ ਅਧੀਨ ਸਮਝਦੇ ਸਨ ਜਿਸ ਕਾਰਨ ਇਕ ਅਜਿੰਹਾ ਪੰਡਤਾਊ-ਦਰਸ਼ਨ ਪੈਦਾ ਹੋ ਗਿਆ ਜਿਹੜਾ ਵਿਗਿਆਨ ਨੂੰ ਈਸਾਈ ਧਰਮ ਦੀ ਪ੍ਰੋੜਤਾ ਲਈ ਇਸਤੇਮਾਲ ਕਰਦਾ ਸੀ। ਨਵੀਂ ਵਿਚਾਰਧਾਰਾ ਲਈ ਕੋਈ ਜਗ੍ਹਾ ਨਹੀਂ ਸੀ। ਪ੍ਰਯੋਗ ਤੇ ਨਿਰੀਖਣ ਨੂੰ ਵਿਗਿਆਨਕ ਵਿਧੀ ਦੇ ਤੌਰ 'ਤੇ ਪਾਦਰੀ ਸੰਸਥਾ ਅਜੇ ਮਾਨਤਾ ਨਹੀਂ ਸੀ ਦੇਣ ਲੱਗੀ। ਸੰਦੇਹ ਪੂਰਨ ਮਨੋਬਿਰਤੀ ਜੋਖਮ 'ਚ ਪਾ ਸਕਦੀ ਸੀ। ਧਾਰਮਿਕ ਮਹੰਤਸ਼ਾਹੀ ਵਿਚਾਰਾਂ ਵਾਲੇ ਸਥਾਪਿਤ ਢਾਂਚੇ ਨੂੰ ਚੁਣੌਤੀ ਦੇਣ ਵਾਲਿਆਂ ਨੂੰ ਜੇਲ੍ਹ ਦੀ ਸਜਾ ਸੁਣਾਈ ਜਾਂਦੀ ਸੀ ਇਥੋਂ ਤੱਕ ਕਿ ਸਜਾਏ-ਮੌਤ ਵੀ ਦਿੱਤੀ ਜਾਂਦੀ ਸੀ। ਫਿਰ ਵੀ ਇਨ੍ਹਾਂ ਜਬਰਦਸਤ ਰੋਕਾਂ ਦੇ ਬਾਵਜੂਦ, ਮੱਧਯੁਗੀ ਦੌਰ ਅੰਦਰ ਬਰੂਦ ਤੇ ਛਪਾਈ ਵਰਗੀਆਂ ਵਿਹਾਰਕ ਤਕਨੀਕਾਂ ਦਾ ਵਿਕਾਸ ਹੋਇਆ ਦਿਸਦਾ ਹੈ। ਪਰੰਤੂ ਇਨ੍ਹਾਂ ਤਕਨੀਕਾਂ ਦੀ ਤਹਿ ਹੇਠ ਕੰਮ ਕਰਦੇ ਵਿਗਿਆਨਕ ਆਧਾਰ ਦਾ ਗਿਆਨ ਨਹੀਂ ਸੀ। ਫਿਰ ਵਾਫਰ ਪੈਦਾਵਾਰ ਨੇ ਨਵੇਂ ਵਿਚਾਰਾਂ ਨੂੰ ਉਭਰਨ ਤੇ ਪੁਰਾਣੇ ਢਾਂਚੇ ਨੂੰ ਚੁਣੌਤੀ ਦੇਣ ਲਈ ਸਮਾਜਿਕ ਤੇ ਆਰਥਿਕ ਹਾਲਤਾਂ ਪੈਦਾ ਕੀਤੀਆਂ। ਇਹ ਪੁਨਰਜਾਗਰਤੀ ਦੌਰ ਦੌਰਾਨ ਵਾਪਰਿਆ ਜੋ ਕਿ 15ਵੀਂ ਸਦੀ ਤੋਂ ਆਰੰਭ ਹੋ ਕੇ 17ਵੀਂ ਸਦੀ ਦੇ ਅੰਤ ਤਕ ਰਿਹਾ।

ਵਿਚਾਰਾਂ ਦੀ ਕ੍ਰਾਂਤੀ ਨੇ ਵਿਗਿਆਨਕ ਕ੍ਰਾਂਤੀ ਲਿਆਂਦੀ ਜਿਸਨੇ ਮੋੜਵੇਂ ਰੂਪ 'ਚ ਆਰਥਿਕ ਤੇ ਸਮਾਜਿਕ ਕ੍ਰਾਂਤੀ ਨੂੰ ਹੁਲਾਰਾ ਦਿੱਤਾ। ਨਵੇਂ ਵਿਗਿਆਨਕ ਤੇ ਤਕਨੋਲੋਜੀ ਦੇ ਵਿਚਾਰਾਂ ਨੇ ਆਰਥਿਕ ਵਿਕਾਸ ਨੂੰ ਤੇਜ਼ ਕੀਤਾ ਜਿਸਨੇ ਰਾਜਨੀਤਿਕ ਵਿਚਾਰਾਂ 'ਤੇ ਵੱਡਾ ਪ੍ਰਭਾਵ ਪਾਇਆ। ਉਨ੍ਹਾਂ 300 ਸਾਲਾਂ ਅੰਦਰ ਹੋਈਆਂ ਤਬਦੀਲੀਆਂ ਦੇ ਸਿੱਟੇ ਤੱਕ ਅਸੀਂ ਦੇਖ ਰਹੇ ਹਾਂ।

**ਪੁਨਰ-ਜਾਗਰਤੀ ਦੌਰ :** ਇਤਿਹਾਸ ਦਾ ਇਹ ਫੈਸਲਾਕੁੰਨ ਦੌਰ ਪੁਨਰਜਾਗਰਤੀ ਦੇ ਦੌਰ ਵਜੋਂ ਵੀ ਜਾਣਿਆ ਜਾਂਦਾ ਹੈ। ਇਤਿਹਾਸਕਾਰ ਇਸ ਨੂੰ ਤਿੰਨ ਕਾਲਾਂ ਵਿਚ ਵੰਡਦੇ ਹਨ। ਪਹਿਲਾ ਕਾਲ (1440-1540) ਮਹਾਨ ਖੋਜੀ ਸਮੁੰਦਰੀ ਯਾਤਰਾਵਾਂ ਦਾ ਸੀ ਜਿਨ੍ਹਾਂ ਰਾਹੀਂ ਪੁਰਾਤਨ ਸੰਸਾਰ ਤਕ ਪੁੱਜਣ ਲਈ ਨਵੇਂ ਰਸਤਿਆਂ ਦੀ ਖੋਜ ਹੋਈ ਅਤੇ ਨਵੇਂ ਸੰਸਾਰ ਲੱਭੇ ਗਏ। ਦੂਜੇ ਕਾਲ (1540-1650) 'ਚ ਵਿਗਿਆਨ ਅੰਦਰ ਨਿਰੀਖਣ ਤੇ ਪ੍ਰਯੋਗੀ ਪਰਖ-ਪੜਤਾਲ ਵਿਧੀ ਉਭਰੀ। ਕਾਪਰਨਿਕਸ ਨੇ ਬਲੌਰੀ ਗੋਲਿਆਂ ਦੇ ਪੁਰਾਤਨ ਬ੍ਰਹਿਮੰਡੀ ਤਸੱਵਰ ਨੂੰ ਚਕਨਾਚੂਰ ਕਰ ਦਿੱਤਾ। ਤੀਜਾ ਕਾਲ (1650-1690) ਨਿਊਟਨ, ਹਾਈਜਨ (1629-1645) ਤੇ ਹੋਰ ਕਈਆਂ ਦਾ ਸੀ। ਵਿਗਿਆਨਕ ਵਿਧੀ ਸਥਾਪਿਤ ਹੋਈ ਤੇ ਵਿਗਿਆਨ ਦੀਆਂ ਕਈ ਨਵੀਆਂ ਸ਼ਾਖਾਵਾਂ ਪੈਦਾ ਹੋਈਆਂ। ਸਰਲ ਨਿਯਮਾਂ ਰਾਹੀਂ ਕੁਦਰਤੀ ਵਰਤਾਰਿਆਂ ਦੀ ਅੰਤਰੀਵ ਜੋੜਕ ਕੜੀ ਪ੍ਰਤੱਖ ਹੋਈ। ਇਹਨਾਂ ਮੋਢੀ ਅਗਵਾਨੂੰਆਂ ਵੱਲੋਂ ਖੋਜੇ ਗਏ ਪ੍ਰਾਕ੍ਰਿਤੀ ਦੇ ਨਿਯਮਾਂ ਨੇ ਨਾ ਸਿਰਫ ਪ੍ਰਤੱਖ ਤੱਥਾਂ ਦੀ ਹੀ ਵਿਆਖਿਆ ਕੀਤੀ ਸਗੋਂ ਇਹ ਨਿਯਮ ਉਨ੍ਹਾਂ ਵਰਤਾਰਿਆਂ ਦੀ ਵੀ ਭਵਿੱਖ ਬਾਣੀ ਕਰਨ ਦੇ ਸਮਰੱਥ ਸਨ ਜਿਹੜੇ ਅਜੇ ਉਦੋਂ ਤੱਕ ਖੋਜੇ ਨਹੀਂ ਸੀ ਗਏ।

ਲੀਓਨਾਰਡੋ-ਦਾ-ਵਿੰਸੀ (1452-1579) ਨੂੰ ਪੁਨਰਜਾਗਰਤੀ ਦੌਰ ਦਾ ਸਭ ਤੋਂ ਮੁਢਲਾ ਅਤੇ ਉਸ ਦੌਰ ਦੇ ਮਹਾਨਤਮ ਵਿਅਕਤੀਆਂ ਵਿਚੋਂ ਇਕ ਮੰਨਿਆ ਜਾਂਦਾ ਹੈ। ਉਹ ਇਕ ਚਿੱਤਰਕਾਰ, ਇੰਜੀਨੀਅਰ, ਵਿਗਿਆਨੀ, ਬੁੱਤਸਾਜ਼ ਤੇ ਹੋਰ ਕਿੰਨਾ ਕੁਝ ਸੀ। ਉਹ ਖੋਜ, ਸੰਦੇਹ ਤੇ ਤਰਕ ਦੀ ਪੁਨਰ ਜਾਗ੍ਰਿਤ ਭਾਵਨਾ ਦਾ ਪ੍ਰਤੀਕ ਸੀ। ਲੀਓਨਾਰਡੋ ਨੇ ਕੋਈ ਰਸਮੀ ਪੜ੍ਹਾਈ ਨਹੀਂ ਸੀ ਕੀਤੀ। ਉਸ ਨੇ ਇਕ ਚਿੱਤਰਕਾਰ ਵਜੋਂ ਸਿਖਲਾਈ ਪ੍ਰਾਪਤ ਕੀਤੀ ਸੀ। ਆਲੋਚਨਾਤਮਿਕ ਪਾਰਖੂ ਨਜ਼ਰ ਤੇ ਸੰਦੇਹ ਪੂਰਨ ਮਨੋਬਿਰਤੀ ਹੋਣ ਕਾਰਨ ਲੀਓਨਾਰਡੋ ਜੋ ਕੁਝ ਇਕ ਚਿੱਤਰਕਾਰ ਵਜੋਂ ਦੇਖਦਾ ਸੀ ਉਸਦੇ ਪਾਰ ਝਾਕਣ ਦਾ ਯਤਨ ਕਰਦਾ ਸੀ। ਉਸਨੇ ਮਨੁੱਖੀ ਸ਼ਰੀਰ ਦੇ ਬਹੁਤ ਹੀ ਦਰੁਸਤ ਸ਼ਰੀਰਕ ਬਣਤਰੀ (anatomical) ਖਾਕੇ ਚਿਤਰੇ ਜਿਹੜੇ ਅੱਜ ਵੀ, ਐਕਸਰੇ ਦੇ ਯੁੱਗ ਵਿਚ ਵੀ ਰਸ਼ਕ ਨਾਲ ਦੇਖੇ ਜਾਂਦੇ ਹਨ। ਇਕ ਇੰਜੀਨੀਅਰ ਹੋਣ ਦੇ ਨਾਤੇ ਉਹ ਵਿਗਿਆਨ ਨੂੰ ਪ੍ਰਯੋਗੀ ਨਜ਼ਰੀਏ ਤੋਂ ਦੇਖਦਾ ਸੀ। ਭਾਵੇਂ ਲੀਓਨਾਰਡੋ ਦੀ ਨਾ ਹੀ ਕੋਈ ਸਿਧਾਂਤਕ



ਲਿਖਤ ਅਤੇ ਨਾ ਹੀ ਉਸਦੇ ਪ੍ਰਯੋਗਾਂ ਦਾ ਕੋਈ ਲੜੀਬੱਧ ਬਿਰਤਾਂਤ ਮਿਲਦਾ ਹੈ ਪਰੰਤੂ ਉਸਦੀਆਂ ਲਿਖਤ ਟਿੱਪਣੀਆਂ ਤੋਂ ਸਪਸ਼ਟ ਹੈ ਕਿ ਉਸ ਨੂੰ ਗਤੀ ਵਿਗਿਆਨ (Dynamics) ਅਤੇ ਸਥਿਰ ਵਿਗਿਆਨ (Statics) ਸੰਬੰਧੀ ਡੂੰਘੀ ਵਿਗਿਆਨਕ ਸੂਝ ਸੀ। ਉਸਨੇ ਗਤੀ ਦੀ, ਪ੍ਰਾਕ੍ਰਿਤੀ ਦੀ ਅਤੇ ਗਤੀ ਪੈਦਾ ਕਰਨ ਵਾਲੇ ਬਲ ਦੀ ਖੋਜ ਕੀਤੀ। ਉਸਨੂੰ ਜੜ੍ਹਤਾ ਦੇ ਨਿਯਮ ਦੀ ਗੈਲੀਲੀਓ ਨਾਲੋਂ ਪਹਿਲਾਂ ਪੂਰਵ-ਜਾਣਕਾਰੀ ਸੀ। ਉਸਨੇ ਨਿਰੰਤਰ ਗਤੀ ਮਸ਼ੀਨ ਦੇ ਸੰਕਲਪ ਦੀ ਲੱਭਤ ਵੀ ਕੀਤੀ। ਉਸਨੇ ਆਰਕੀਮਿਡੀਜ਼ ਦੇ ਦ੍ਰਵ-ਉਛਾਲੇ ਦੇ ਸਿਧਾਂਤ ਦੀ ਮੁੜ ਖੋਜ ਕੀਤੀ ਅਤੇ ਦ੍ਰਵਾਂ ਦੇ ਤੰਗ-ਰਸਤੇ ਰਾਹੀਂ ਵਹਾਓ ਦਾ ਅਧਿਐਨ ਕਰਕੇ ਇਸਨੂੰ ਦ੍ਰਵ-ਗਤੀ-ਵਿਗਿਆਨ ਅੰਦਰ ਲਾਗੂ ਕੀਤਾ। ਖਗੋਲ ਵਿਗਿਆਨ ਅੰਦਰ, ਲੀਓਨਾਰਡੋ ਬ੍ਰਹਿਮੰਡ ਨੂੰ ਨਿਸਚਿਤ ਨਿਯਮਾਂ ਦੀ ਪਾਲਣਾ ਕਰਨ ਵਾਲੀ ਇਕ ਆਕਾਸ਼ੀ ਮਸ਼ੀਨ ਸਮਝਦਾ ਸੀ। ਉਹ ਵਿਸ਼ੇਸ਼ ਤੌਰ ਤੇ ਪਥਰਾਟਾਂ 'ਚ ਦਿਲਚਸਪੀ ਰਖਦਾ ਸੀ ਅਤੇ ਉਹਦਾ ਯਕੀਨ ਸੀ ਕਿ ਲਿਖਤੀ ਰੀਕਾਰਡ ਤੋਂ ਪਹਿਲਾਂ ਵੀ ਲਾਜ਼ਮੀ ਪ੍ਰਿਥਵੀ ਦਾ ਇਕ ਇਤਿਹਾਸ ਹੋਵੇਗਾ। ਸਰੀਰ ਵਿਗਿਆਨ ਅੰਦਰ ਉਸਨੇ ਦਿਲ ਦੇ ਖਾਕੇ ਚਿਤਰੇ ਅਤੇ ਉਸਦਾ ਵਿਚਾਰ ਸੀ ਕਿ ਲਹੂ ਸਰੀਰ ਦੇ ਭਿੰਨ ਭਿੰਨ ਭਾਗਾਂ ਨੇ ਬਣਾਉਂਦਾ ਹੋਵੇਗਾ। ਉਸਨੂੰ ਖ਼ੂਨ ਦੌਰੇ ਦਾ ਕੁਝ ਕੁ ਆਭਾਸ ਸੀ ਜਿਸਨੂੰ ਕਾਫੀ ਦੇਰ ਬਾਅਦ 'ਚ ਜਾ ਕੇ ਵਿਲੀਅਮ ਹਾਰਵੇ ਨੇ ਇਕ ਸਿਧਾਂਤ ਵਜੋਂ ਵਿਕਸਤ ਕੀਤਾ। ਲੀਓਨਾਰਡੋ ਦੀਆਂ ਕਈ ਅੰਤਰ-ਦ੍ਰਿਸਟੀਆਂ ਨੂੰ ਆਉਣ ਵਾਲੀਆਂ ਸਦੀਆਂ 'ਚ ਉਸਤੋਂ ਪਿਛੋਂ ਆਉਣ ਵਾਲੇ ਵਿਅਕਤੀਆਂ ਨੇ ਵਿਗਿਆਨਕ ਸਿਧਾਂਤਾਂ ਵਜੋਂ ਵਿਕਸਤ ਕੀਤਾ।

ਪੁਨਰਜਾਗਰਤੀ ਦੌਰ ਦੌਰਾਨ ਵਿਗਿਆਨਕ ਦ੍ਰਿਸ਼ਟੀਕੋਣ ਅੰਦਰ ਸਭ ਤੋਂ ਪਹਿਲੀ ਮਹਾਨ ਤਬਦੀਲੀ ਕਾਪਰਨੀਕਸ (1473-1543) ਨਾਲ ਆਈ। ਉਸਨੇ ਮੱਧਯੁਗੀ ਵਿਗਿਆਨ ਤੇ ਦਰਸ਼ਨ ਦੀ ਮੁੱਖ ਧਾਰਨਾ ਨੂੰ ਚੁਣੌਤੀ ਦਿੰਦੇ ਹੋਏ ਇਹ ਸਿਧਾਂਤ ਪੇਸ਼ ਕੀਤਾ ਕਿ ਸੂਰਜ ਸੌਰ-ਮੰਡਲ ਦੇ ਕੇਂਦਰ ਵਿਚ ਹੈ ਨਾ ਕਿ ਪ੍ਰਿਥਵੀ ਜਿਵੇਂ ਕਿ ਟਾਲਮੀ ਦਾ ਮੱਤ ਸੀ। ਇਕੋ ਝਟਕੇ ਨਾਲ ਹੀ ਪ੍ਰਿਥਵੀ ਆਪਣੀ ਕੇਂਦਰੀ ਸਥਿਤੀ ਤੋਂ ਹਟ ਕੇ ਹੋਰਨਾਂ ਗ੍ਰਹਿਆਂ ਦੇ ਨਾਲ ਹੀ ਬਾਹਰੀ ਘੇਰੇ ਦੀ ਸਥਿਤੀ ਤੇ ਆ ਗਈ ਸੀ। ਖਗੋਲ ਵਿਗਿਆਨੀਆਂ ਨੂੰ ਛੇਤੀ ਹੀ ਗਿਆਨ ਹੋ ਗਿਆ ਕਿ ਸੌਰ-ਮੰਡਲ ਦੇ ਇਸ ਮਾਡਲ ਰਾਹੀਂ ਗ੍ਰਹਿ-ਪਥਾਂ ਦੀਆਂ ਖਗੋਲੀ ਗਿਣਤੀਆਂ-ਮਿਣਤੀਆਂ ਕਰਨੀਆਂ ਕਾਫੀ ਆਸਾਨ ਹੋ ਗਈਆਂ ਹਨ। ਪਰੰਤੂ ਇਹ ਸਭ ਅਜੇ ਪਾਦਰੀ ਵਰਗ ਲਈ ਹਜ਼ਮ ਕਰਨਾ ਔਖਾ ਸੀ। ਇਹ ਤਾਂ 19ਵੀਂ ਸਦੀ 'ਚ ਜਾ ਕੇ ਚਰਚ ਨੇ ਕਾਪਰਨੀਕਸ ਪ੍ਰਣਾਲੀ ਨੂੰ ਸਰਕਾਰੀ ਮਾਨਤਾ ਦਿੱਤੀ। ਜਾਰਡੀਆਨੋ ਬਰੂਨੋ, ਜਿਸਨੇ ਕਾਪਰਨੀਕਸ ਦੇ ਵਿਚਾਰਾਂ ਦੀ ਵਕਾਲਤ ਕੀਤੀ ਸੀ, ਨੂੰ 1600 ਈ: 'ਚ ਕਾਫਰ ਕਹਿ ਕੇ ਖੰਭੇ ਨਾਲ ਬੰਨ੍ਹ ਕੇ ਸਾੜ ਦਿੱਤਾ ਗਿਆ ਸੀ।

ਫਿਰ ਵੀ ਸੌਰਮੰਡਲ ਦਾ ਇਹ ਨਵਾਂ ਦ੍ਰਿਸ਼ਟੀਕੋਣ, ਉਸ ਦੌਰ ਦੇ ਰੁਝਾਣ ਅਤੇ ਭਾਵਨਾ -ਸੰਦੇਹ ਤੇ ਤਰਕ- ਦੀ ਤਰਜਮਾਨੀ ਕਰਦਾ ਸੀ। ਇਸ ਦਾ ਪ੍ਰਗਟਾਵਾ ਹੋਰ ਕਈ ਢੰਗਾਂ ਰਾਹੀਂ ਤੇ ਹੋਰ ਕਈ ਖੇਤਰਾਂ ਅੰਦਰ ਵੀ ਹੋਇਆ। ਜੋਹਨ ਕੈਪਲਰ (1571-1630) ਸਭ ਤੋਂ ਪਹਿਲਾ ਵਿਅਕਤੀ ਸੀ ਜਿਸਨੇ ਗ੍ਰਹਿਆਂ ਦੀ ਗਤੀ ਦਾ ਸਹੀ ਸਿਧਾਂਤ ਪੇਸ਼ ਕੀਤਾ। ਟਾਈਕੋ ਬਰਾਹੇ (1452-1519) ਦੁਆਰਾ ਸੰਕਲਿਤ ਗ੍ਰਹਿਆਂ ਦੀ ਸਥਿਤੀ ਦਾ ਅਧਿਐਨ ਕਰਕੇ ਕੈਪਲਰ ਨੇ ਗ੍ਰਹਿਆਂ ਦੀ ਗਤੀ ਨੂੰ ਘੋਖਕੇ ਸੌਰਮੰਡਲ ਦੇ ਕਾਪਰਨੀਕਸ ਦ੍ਰਿਸ਼ਟੀਕੋਣ ਨੂੰ ਹੋਰ ਅਗੇ ਵਿਕਸਤ ਕੀਤਾ ਅਤੇ ਇਸ ਨੂੰ ਤਿੰਨ ਨਿਯਮਾਂ 'ਚ ਨਿਯਮਬੱਧ ਕੀਤਾ। ਜਿਹੜੇ ਨਿਯਮ ਅੱਜ ਤਕ ਵੀ ਪ੍ਰਮਾਣਿਤ ਮੰਨੇ ਜਾਂਦੇ ਹਨ ਅਤੇ ਗੁਰੂਤਾ-ਅਕਰਸ਼ਣ ਸੰਬੰਧੀ ਆਮ ਪਾਠਕ੍ਰਮ 'ਚ ਪੜ੍ਹਾਏ ਜਾਂਦੇ ਹਨ।

ਗੈਲੀਲੀਓ (1564-1642) ਨੇ ਆਪਣੀ ਨਵੀਂ ਈਜਾਦ ਕੀਤੀ ਦੂਰਬੀਨ ਦੀ ਵਰਤੋਂ ਕਰਕੇ ਚੰਨ ਨੂੰ ਤੇ ਦੂਰ ਦੇ ਗ੍ਰਹਿਆਂ ਨੂੰ ਘੋਖਿਆ ਤੇ ਕਾਪਰਨੀਕਸ ਸੌਰਮੰਡਲ ਦੀ ਪੁਸ਼ਟੀ ਕੀਤੀ। ਉਸਨੇ 'ਸਥਾਨਿਕ ਗਤੀ' ਦਾ, 'ਪ੍ਰਿਥਵੀ ਦੇ ਪ੍ਰਭਾਵ ਹੇਠ ਵਸਤੂਆਂ ਦੇ ਹੇਠਾਂ ਡਿਗਣ' ਦਾ ਅਧਿਐਨ ਕੀਤਾ ਅਤੇ ਬਲ ਤੇ ਜੜ੍ਹਤਾ ਦੇ ਸੰਕਲਪ ਨੂੰ ਲੱਭਿਆ ਜਿਹੜਾ ਕੁਝ ਸਾਲਾਂ ਬਾਅਦ ਜਾ ਕੇ ਨਿਊਟਨ ਦਾ ਗਤੀ ਦਾ ਪਹਿਲਾ ਨਿਯਮ ਬਣਿਆ।

ਕਾਪਰਨੀਕਸ ਨਾਲ ਸ਼ੁਰੂ ਹੋਈ ਵਿਚਾਰਾਂ ਦੀ ਕ੍ਰਾਂਤੀ ਨੇ ਹੋਰਨਾਂ ਖੇਤਰਾ ਅੰਦਰ ਵੀ ਜੋਰ ਫੜ ਲਿਆ। ਅੰਗ੍ਰੇਜ਼ ਦਾਰਸ਼ਨਿਕ ਫਰੈਂਸਿਸ ਬੇਕਨ (1561-1626) ਨੇ ਪ੍ਰਾਕ੍ਰਿਤੀ ਨੂੰ ਜਾਨਣ-ਬੁਝਣ ਦੀ ਵਿਧੀ ਲਈ ਪੁਰਾਤਨ ਦਾਰਸ਼ਨਿਕਾਂ ਦੁਆਰਾ ਦੱਸੀਆਂ ਗਈਆਂ 'ਸਚਾਈਆਂ' ਦੀ ਬਜਾਇ ਪ੍ਰਯੋਗਾਂ ਰਾਹੀਂ ਪ੍ਰਤੱਖ-ਪ੍ਰਮਾਣਿਤ ਹੋਏ ਤੱਥਾਂ ਦੀ ਮਹੱਤਤਾ ਤੇ ਜੋਰ ਦਿੱਤਾ। ਰੈਨੇ ਡੇਸਕਾਰਟੇ (1591-1650) ਨੇ ਵੀ ਬ੍ਰਹਿਮੰਡ ਦੀ ਯੰਤਰਿਕ ਪ੍ਰਾਕ੍ਰਿਤੀ ਬਾਰੇ ਅਤੇ ਮਨ ਅਤੇ ਸਰੀਰ ਦੀ ਵੱਖਰੀ-ਵੱਖਰੀ ਹੋਂਦ ਬਾਰੇ ਦੱਸਿਆ। ਪਾਸਕਲ (1623-1662) ਨੇ ਦ੍ਰਵਾਂ ਸੰਬੰਧੀ ਕੀਤੀ ਆਪਣੀ ਖੋਜ ਤੋਂ ਬਿਨਾਂ ਸੰਸਾਰ ਨੂੰ ਸੰਭਾਵਿਕੀ ਸਿਧਾਂਤ (Theory of Probability) ਦਿੱਤਾ ਜਿਸ ਦਾ ਗਣਿਤ ਤੇ ਵਿਗਿਆਨ ਅੰਦਰ ਬਹੁਤ ਹੀ ਵਿਹਾਰਕ ਪ੍ਰਯੋਗ ਕੀਤਾ ਜਾਂਦਾ ਹੈ। ਵਿਲੀਅਮ ਗਿਲਬਰਟ ਨੇ ਚੁੰਬਕਾਂ ਤੇ ਬਿਜਲੀ ਉਪਰ ਕੀਤੇ ਆਪਣੇ ਪ੍ਰਯੋਗਾਂ ਰਾਹੀਂ 1600 ਈ: 'ਚ ਇਹ ਸਿਧਾਂਤ ਪੇਸ਼ ਕੀਤਾ ਕਿ ਪ੍ਰਿਥਵੀ ਇਕ ਮਹਾਨ ਚੁੰਬਕ ਵਾਂਗ ਹੈ। ਉਹੋ ਹੀ ਯੂਨਾਨੀ ਸ਼ਬਦ 'ਇਲੈਕਟ੍ਰਾਨ' ਤੋਂ 'ਇਲੈਕਟ੍ਰੀਸਿਟੀ' ਸ਼ਬਦ ਰੱਖਣ ਵਾਲਾ ਸੀ। ਐਂਡਰੀਸ ਵੈਸੀਲੀਅਸ (1515-1564) ਨੇ ਪੁਰਾਤਨ ਯੂਨਾਨੀ ਵਿਗਿਆਨੀ ਗੈਲਨ ਦੇ ਸਰੀਰ ਵਿਗਿਆਨ ਨੂੰ ਸੋਧਿਆ ਅਤੇ ਮਨੁੱਖੀ ਸਰੀਰਕ ਬਣਤਰ ਦਾ ਸਹੀ ਖਾਕਾ ਉਲੀਕਿਆ। ਉਸਦੀਆਂ ਕ੍ਰਿਤਾਂ ਨੇ ਸਰੀਰ ਵਿਗਿਆਨ ਅੰਦਰ ਖੋਜਾਂ ਦਾ ਸਿਲਸਲਾ ਸ਼ੁਰੂ ਕਰ ਦਿੱਤਾ। ਸਭ ਤੋਂ ਵੱਧ ਮਹੱਤਵਪੂਰਨ ਖੋਜਾਂ ਵਿਚੋਂ ਇਕ ਵਿਲੀਅਮ ਹਾਰਵੇ (1578-1657) ਦੁਆਰਾ

ਖੂਨ ਦੌਰੇ ਦੀ ਖੋਜ ਸੀ ਜਿਸ ਨਾਲ ਆਧੁਨਿਕ ਸਰੀਰ ਵਿਗਿਆਨ ਦਾ ਮੁੱਢ ਬੱਝਿਆ ਅਤੇ ਜਿਸਨੇ ਚਿਕਿਤਸਾ ਦੇ ਖੇਤਰ ਅੰਦਰ ਪੇਸ਼ ਕਦਮੀਆਂ ਲਈ ਰਾਹ ਖੋਲ੍ਹਿਆ। ਰਾਬਰਟ ਬਾਇਲ (1627-1691) ਦ੍ਰਵ-ਗਤੀ ਤੇ ਦਬਾਓ ਸੰਬੰਧੀ ਕੀਤੇ ਆਪਣੇ ਕੰਮ ਕਾਰਨ ਜਾਣਿਆ ਜਾਂਦਾ ਹੈ ਅਤੇ ਬਾਇਲ ਦਾ ਨਿਯਮ (PV=K) ਅੱਜ ਵੀ ਭੌਤਿਕ ਵਿਗਿਆਨ ਦੇ ਪਾਠਕ੍ਰਮ 'ਚ ਪੜ੍ਹਾਇਆ ਜਾਂਦਾ ਹੈ।

1642 'ਚ ਨਿਊਟਨ ਦੇ ਜਨਮ ਤਕ ਬਹੁਤ ਸਾਰੀਆਂ ਖੋਜਾਂ ਹੋ ਚੁਕੀਆਂ ਸਨ। ਨਿਊਟਨ ਦੀ ਪ੍ਰਾਪਤੀ ਭੌਤਿਕ ਵਿਗਿਆਨਾਂ ਦਾ ਪਹਿਲਾ ਮਹਾਨ ਕੜੀ-ਜੋੜ ਕਰਨ 'ਚ ਸੀ। ਬ੍ਰਹਿਮੰਡੀ ਗਿਆਨ ਦੀ ਪੰਡਤਾਊ ਬਣਤਰ ਦਾ ਖੋਖਲਾਪਣ ਨਸ਼ਰ ਹੋ ਚੁੱਕਿਆ ਸੀ। ਦੂਰਬੀਨ, ਖੁਰਦਬੀਨ, ਥਰਮਾਮੀਟਰ ਵਰਗੀਆਂ ਮਹਾਨ ਤੇ ਕਈ ਹੋਰ ਕਾਢਾਂ ਦੇ ਸਿੱਟੇ ਵਜੋਂ ਪ੍ਰਾਕ੍ਰਿਤੀ ਬਾਰੇ ਨਵੇਂ ਤੱਥਾਂ ਦੀ ਖੋਜ ਹੋ ਚੁੱਕੀ ਸੀ। ਭੌਤਿਕ ਵਿਗਿਆਨ ਨੂੰ ਸਮਝਣ ਲਈ ਗਣਿਤ ਦੀ ਮਹੱਤਤਾ ਸਥਾਪਿਤ ਹੋ ਚੁੱਕੀ ਸੀ। ਅਰਸਤੂ ਦੇ ਗਲਤ-ਪ੍ਰਭਾਸ਼ਿਤ ਪਦਾਰਥਾਂ ਅਤੇ ਲੱਛਣਾਂ ਦੇ ਮੁਕਾਬਲੇ 'ਚ ਪਦਾਰਥ ਤੇ ਗਤੀ ਦੀ ਪ੍ਰਮੁੱਖਤਾ, ਨਵੇਂ ਵਿਗਿਆਨ ਦੇ ਆਧਾਰ ਵਜੋਂ ਸਥਾਪਿਤ ਹੋ ਚੁੱਕੀ ਸੀ। ਨਿਊਟਨ ਦੇ ਹਿੱਸੇ ਤਾਂ ਇਹ ਦਿਖਾਉਣਾ ਆਇਆ ਕਿ ਬ੍ਰਹਿਮੰਡ ਅੰਦਰ ਗਤੀ ਨੂੰ ਕੁਝ ਕੁ ਸੰਕਲਪਾਂ ਤੇ ਨਿਯਮਾਂ ਰਾਹੀਂ ਸਮਝਿਆ-ਬੁਝਿਆ ਜਾ ਸਕਦਾ ਹੈ ਜਿਹੜੇ ਸਰਲ ਤੇ ਸੁਚੱਜੇ ਸਨ।

ਨਿਊਟਨ ਦਾ ਕੜੀ-ਜੋੜ ਬਹੁਤ ਪੱਖਾਂ ਤੋਂ ਮਹੱਤਵਪੂਰਨ ਸੀ। ਨਿਊਟਨ ਦੇ ਗਤੀ ਦੇ ਤਿੰਨ ਨਿਯਮਾਂ ਰਾਹੀਂ ਕਈ ਉਹ ਪ੍ਰਸ਼ਨ ਹੱਲ ਹੋ ਗਏ ਜਿਹੜੇ ਉਸਤੋਂ ਪਹਿਲਾਂ ਦੀਆਂ ਦੋ ਸਦੀਆਂ 'ਚ ਹੱਲ ਨਹੀਂ ਸੀ ਹੋ ਸਕੇ। ਵੇਗ ਤੇ ਪ੍ਰਵੇਗ ਦੀ ਨਿਸਚਿਤ ਪ੍ਰੀਭਾਸ਼ਾ ਪੇਸ਼ ਕੀਤੀ ਗਈ ਤੇ ਇਨ੍ਹਾਂ ਨੂੰ ਗਣਿਤਿਕ ਰੂਪ ਦਿਤਾ ਗਿਆ। ਕਿਸੇ ਵਸਤੂ ਦੀ ਗਤੀ 'ਚ ਪਰੀਵਰਤਨ ਲਈ ਜ਼ਿੰਮੇਵਾਰ 'ਬਲ' ਦੇ ਸੰਕਲਪ ਨਾਲ ਨਾ ਸਿਰਫ ਗ੍ਰਹਿਆਂ ਅਤੇ ਚੰਨ ਦੀ ਗਤੀ ਦੀ ਸਗੋਂ ਸਥਾਨਿਕ ਗਤੀ, ਤੋਪ ਦੇ ਗੋਲੇ ਦੇ ਗਤੀ ਮਾਰਗ, ਇਕ ਸੇਬ ਦੇ ਡਿੱਗਣ ਦੀ, ਜਵਾਰ ਭਾਟੇ ਅਤੇ ਧਰਤੀ ਉਪਰ ਹੋਰ ਕਿੰਨੇ ਹੀ ਕੁਝ ਦੀ ਵਿਆਖਿਆ ਸੰਭਵ ਹੋ ਸਕੀ। ਇਸ ਤਰ੍ਹਾਂ ਨਿਊਟਨ ਦੇ ਗਤੀ ਦੇ ਨਿਯਮ ਨਾ ਸਿਰਫ ਆਕਾਸ਼ੀ ਪਿੰਡਾਂ ਵਿਚਲੀ ਗਤੀ ਦੀ, ਸਗੋਂ ਪ੍ਰਿਥਵੀ ਉਪਰਲੀਆਂ ਵਸਤੂਆਂ ਦੀ ਗਤੀ ਦੀ ਵੀ ਵਿਆਖਿਆ ਕਰਨ ਦੇ ਯੋਗ ਹੋ ਸਕੇ। ਇਹ ਇਕ ਮਾਅਰਕੇ ਦੀ ਪ੍ਰਾਪਤੀ ਸੀ। ਗਤੀ ਦੇ ਨਿਯਮ ਹਰ ਜਗ੍ਹਾ ਅਤੇ ਹਰ ਸਥਿਤੀ ਅੰਦਰ ਲਾਗੂ ਹੁੰਦੇ ਹਨ। ਇਸ ਤਰ੍ਹਾਂ ਇਹ ਨਿਯਮ ਹਰ ਕਿਸਮ ਦੀ ਗਤੀ ਦੀ ਭਵਿਖਬਾਣੀ ਕਰਨ ਲਈ ਵਰਤੇ ਜਾ ਸਕਦੇ ਸੀ। ਇਹ ਸਰਲ, ਸੁਚੱਜੇ ਤੇ ਸਮਰੱਥ ਸਨ। ਨਵੇਂ ਪ੍ਰੀਮਾਣਾਂ ਨੂੰ ਗਣਿਤਿਕ ਤੌਰ ਤੇ ਦਰਸਾਉਣ ਲਈ, ਨਿਊਟਨ ਨੇ ਗਣਿਤ ਦੀ ਇਕ ਨਵੀਂ ਸਾਖਾ calculus ਦੀ ਕਾਢ ਕੱਢੀ ਜਿਹੜੀ ਅਤਿ ਸੂਖਮ (ਅਲਪ) ਮਾਤਰਾਵਾਂ ਤੇ ਉਨ੍ਹਾਂ ਦੇ ਜੋੜ ਨਾਲ ਸਬੰਧਤ ਹੈ। ਨਿਊਟਨ ਨੇ ਆਪਣੀਆਂ ਲੱਭਤਾਂ (ਖੋਜਾਂ) ਨੂੰ 1687 ਈ: 'ਚ 'ਪ੍ਰਾਕ੍ਰਿਤੀ ਦਰਸ਼ਨ ਦੇ ਗਣਿਤਿਕ ਸਿਧਾਂਤ' ਨਾਂ ਦੀ ਪੁਸਤਕ ਅੰਦਰ (ਜਿਸਨੂੰ Principia ਕਰਕੇ ਜਾਣਿਆ ਜਾਂਦਾ ਹੈ) ਦਰਜ ਕੀਤਾ ਜਿਸਨੂੰ ਇਕ ਮਹਾਨਤਮ ਵਿਗਿਆਨਕ ਲਿਖਤ ਮੰਨਿਆ ਜਾਂਦਾ ਹੈ।

ਆਈਨਸਟਾਈਨ ਨੇ 20 ਵੀਂ ਸਦੀ 'ਚ ਜਾਕੇ ਨਿਊਟਨ ਦੇ ਭੌਤਿਕ ਵਿਗਿਆਨ ਨੂੰ ਚੁਣੌਤੀ ਦਿੱਤੀ ਜਿਹੜਾ ਨਿਰਪੇਖ ਸੁਤੰਤਰ (Absolute) ਪੁਲਾੜ ਤੇ ਨਿਰਪੇਖ ਸਮੇਂ ਦੀ ਧਾਰਨੀ ਹੈ। ਫਿਰ ਵੀ ਨਿਊਟਨ ਦਾ ਗਤੀ ਵਿਗਿਆਨ ਪ੍ਰਕਾਸ਼ ਦੇ ਵੇਗ ਨਾਲੋਂ ਕਾਫੀ ਘੱਟ ਵੇਗਾਂ ਲਈ ਢੁੱਕਵਾਂ ਹੈ ਅਤੇ ਪ੍ਰਕਾਸ਼ ਦੇ ਵੇਗ ਦੇ ਮੁਕਾਬਲੇ 'ਚ ਇਹ ਸਾਪੇਖਿਕਤਾ (Relativity) ਦੇ ਨੇੜੇ-ਨੇੜੇ ਹੀ ਜਾ ਢੁੱਕਦਾ ਹੈ।

ਨਿਊਟਨ ਦੀ 1701 ਈ: 'ਚ ਪ੍ਰਕਾਸ਼ ਦੀ ਪ੍ਰਕ੍ਰਿਤੀ ਸੰਬੰਧੀ ਛਪੀ ਪੁਸਤਕ 'ਦ੍ਰਿਸ਼ਟੀ ਵਿਗਿਆਨ' (Opticks) ਵੀ ਉਨੀ ਹੀ ਮਹੱਤਤਾ ਰਖਦੀ ਸੀ। ਨਿਊਟਨ ਦੀਆਂ ਗੁਰੂਤਾ ਅਤੇ ਗਤੀ ਦੇ ਨਿਯਮਾਂ ਸੰਬੰਧੀ ਕਿਰਤਾਂ ਤੋਂ ਬਿਨਾਂ ਵੀ ਪ੍ਰਕਾਸ਼ ਸੰਬੰਧੀ ਉਸ ਦੀ ਕਿਰਤ ਨੇ ਹੀ ਉਸਨੂੰ ਵਿਗਿਆਨ ਦੇ ਮਹਾਨ ਵਿਅਕਤੀਆਂ ਦੀ ਪਹਿਲੀ ਕਤਾਰ 'ਚ ਖੜਾ ਕਰ ਦੇਣਾ ਸੀ। ਪ੍ਰਕਾਸ਼ ਦੇ ਵਿਘਨ ਦੇ ਵਰਤਾਰੇ ਬਾਰੇ ਉਸਦੇ ਪ੍ਰਯੋਗਾਂ ਤੋਂ ਉਸਨੂੰ ਇਹ ਅੰਦੇਸ਼ਾ ਹੋਇਆ ਕਿ ਪ੍ਰਕਾਸ਼ ਛੋਟੇ ਕਣਾਂ ਦਾ ਬਣਿਆ ਹੋਇਆ ਹੈ। ਉਸ ਸਮੇਂ ਹੀ ਹਾਈਜਨਜ਼ ਤੇ ਹੋਰਾਂ ਵੱਲੋਂ ਕੀਤੇ ਪ੍ਰਯੋਗਾਂ ਨੇ ਦਿਖਾਇਆ ਕਿ ਪ੍ਰਕਾਸ ਤਰੰਗਾਂ ਦੇ ਰੂਪ ਵਿੱਚ ਹੈ।

18 ਵੀਂ ਸਦੀ ਦੇ ਮੁੱਢ 'ਚ ਨਿਊਟਨ ਜਦ ਅਜੇ ਜਿਊਂਦਾ ਸੀ ਆਧੁਨਿਕ ਵਿਗਿਆਨ ਦਾ ਇਕ ਨਿਸ਼ਚਿਤ ਆਰੰਭ ਹੋ ਚੁੱਕਿਆ ਸੀ। ਕ੍ਰਾਂਤੀਕਾਰੀ ਸਿਧਾਂਤ ਅਤੇ ਵਿਚਾਰ ਚਰਚਾ ਅਧੀਨ ਸਨ। ਅਨੇਕਾਂ ਵਿਗਿਆਨੀਆਂ ਨੇ ਅਰਸਤੂ-ਵਿਗਿਆਨ ਦੀਆਂ ਬੇੜੀਆਂ ਤੋਂ ਆਜ਼ਾਦ ਹੋਕੇ ਪ੍ਰਾਕ੍ਰਿਤਿਕ ਵਰਤਾਰਿਆਂ ਨੂੰ ਸਹੀ ਵਿਗਿਆਨਕ ਵਿਧੀ ਰਾਹੀਂ ਖੋਜਣਾ ਸ਼ੁਰੂ ਕਰ ਦਿੱਤਾ ਸੀ। ਬਹੁਤ ਸਾਰੀਆਂ ਵਿਗਿਆਨਕ ਸੁਸਾਇਟੀਆਂ ਸਥਾਪਿਤ ਹੋ ਚੁੱਕੀਆਂ ਸਨ ਜਿਹੜੀਆਂ ਵਿਗਿਆਨਕ ਕਾਰਜ ਲਈ ਤੇ ਵਿਗਿਆਨਕ ਸੰਚਾਰ ਲਈ ਸਹੂਲਤਾਂ ਅਤੇ ਵਿਗਿਆਨ ਗੋਸ਼ਟੀਆਂ ਲਈ ਸਥਾਨ ਮੁਹਈਆ ਕਰਦੀਆਂ ਸਨ। ਵਿਗਿਆਨ ਦੀਆਂ ਕਈ ਹੋਰ ਸ਼ਾਖਾਵਾਂ ਪੈਦਾ ਹੋ ਗਈਆਂ ਸਨ। ਜਦਕਿ ਭੌਤਿਕ ਵਿਗਿਆਨ ਤੇਜੀ ਨਾਲ ਪੁਲਾਂਘਾਂ ਪੁੱਟ ਰਿਹਾ ਸੀ ਰਸਾਇਣ ਵਿਗਿਆਨ ਤੇ ਜੀਵ ਵਿਗਿਆਨ ਵਰਗੇ ਵਿਗਿਆਨ ਵੀ ਵਿਕਸਤ ਹੋ ਰਹੇ ਸਨ। ਵਿਗਿਆਨ ਦਾ ਤਕਨੋਲੋਜੀ ਤੇ ਆਰਥਿਕ ਵਿਕਾਸ ਨਾਲ ਸੰਬੰਧ ਸਥਾਪਿਤ ਹੋ ਰਿਹਾ ਸੀ ਅਤੇ ਉਦਯੋਗਿਕ ਕ੍ਰਾਂਤੀ ਲਈ ਜ਼ਮੀਨ ਤਿਆਰ ਹੋ ਚੁੱਕੀ ਸੀ। ਇਸ ਤਰ੍ਹਾਂ ਵਿਗਿਆਨ ਨੇ ਹੁਣ ਆਉਣ ਵਾਲੀਆਂ ਸਦੀਆਂ ਅੰਦਰ ਲੋਕਾਂ ਦੇ ਅਤੇ ਮੁਲਕਾਂ ਦੇ ਜੀਵਨ ਅੰਦਰ ਵਧਵੀਂ ਭੂਮਿਕਾ ਨਿਭਾਉਣ ਵੱਲ ਵਧਣਾ ਸੀ।

ਅਨੁਵਾਦ - ਯਸ਼ਪਾਲ ਖਮਾਣੋਂ



## ਪੁਨਰ-ਜਾਗਰਤੀ ਦੌਰ ਦੇ ਮਹਾਨ ਵਿਗਿਆਨੀ

| | | |
|---|---|---|
| 1. ਲੀਓਨਾਰਡੋ-ਦਾ-ਵਿੰਸੀ | (1452-1579) | - ਚਿੱਤਰਕਾਰ, ਵਿਗਿਆਨੀ, ਇੰਜੀਨੀਅਰ, ਬੁੱਤਸਾਜ, ਦਾਰਸ਼ਨਿਕ |
| 2. ਨਿਕੋਲਸ ਕਾਪਰਨੀਕਸ | (1473-1579) | - ਸੂਰਜੀ ਕੇਂਦਰਕ ਸੌਰ ਮੰਡਲ |
| 3. ਵਿਲੀਅਮ ਗਿਲਬਰਟ | (1540-1603) | - ਬਿਜਲੀ ਤੇ ਚੁੰਬਕੀ |
| 4. ਹਾਈਕੋ ਬਰਾਹੇ | (1546-1601) | - ਖਗੋਲ ਵਿਗਿਆਨੀ ਜਿਸਦੇ ਨਿਰੀਖਣਾਂ ਨੇ ਕੈਪਲਰ ਦੀ ਸਹਾਇਤਾ ਕੀਤੀ! |
| 5. ਫਰੈਂਸਿਸ ਬੇਕਨ | (1561-1626) | - ਪ੍ਰਯੋਗੀ ਨਿਰੀਖਣ - ਇਕ ਵਿਗਿਆਨਕ ਵਿਧੀ ਦੇ ਤੌਰ ਤੇ। |
| 6. ਗੈਲੀਲੀਓ | (1564-1642) | - ਜੜ੍ਹਤਾ, ਸੂਰਜ ਦੁਆਲੇ ਪ੍ਰਿਥਵੀ ਦੀ ਗਤੀ, ਦੂਰਬੀਨ, ਥਰਮਾਮੀਟਰ। |
| 7. ਜੋਹਨਸ ਕੈਪਲਰ | (1571-1630) | - ਗ੍ਰਹਿ ਗਤੀ ਦੇ ਨਿਯਮ |
| 8. ਵਿਲੀਅਮ ਹਾਰਵੇ | (1578-1652) | - ਖੂਨ ਦੌਰੇ ਦਾ ਸਿਧਾਂਤ |
| 9. ਥਾਮਸ ਹਾਬਸ | (1588-1679) | - ਯੰਤਰਿਕ ਵਿਵਸਥਾ ਦਰਸ਼ਨ |
| 10. ਰੈਨੇ ਡੈਸਕਾਰਟੀਜ | (1596-1650) | - ਮਨ-ਸਰੀਰ ਦਵੈਤ, ਕੋਆਰਡੀਨੇਟ ਜਿਓਮੈਟਰੀ |
| 11. ਬਲੇਅਮ ਪਾਸਕਲ | (1623-1662) | - ਸੰਭਾਵਿਕੀ ਸਿਧਾਂਤ |
| 12. ਰਾਬਰਟ ਬਾਇਲ | (1627-1691) | - ਭੌਤਿਕ ਵਿਗਿਆਨੀ ਰਸਾਇਣ ਵਿਗਿਆਨੀ, ਯੰਤਰਿਕ ਪੰਪ। |
| 13. ਕਰਿਸਟੀਅਨ ਹਾਈਜਨ | (1629-1695) | - ਦ੍ਰਿਸ਼ਟੀ ਵਿਗਿਆਨ |
| 14. ਆਈਜ਼ਕ ਨਿਊਟਨ | (1642-1727) | - ਵਿਗਿਆਨ ਅੰਦਰ ਪਹਿਲਾ ਮਹਾਨ ਭੌਤਿਕ ਸੰਸਲੇਸ਼ਣ, ਗੁਰੂਤਾਕਰਸ਼ਣ, ਪ੍ਰਕਾਸ਼, ਬਲ, ਗਤੀ ਦੇ ਸਿਧਾਂਤ। |

ਜੱਗ-ਬੀਤੀ

# ਚੁੰਨੀ

**ਜਸਕਰਨ ਲਿੰਡੇ**

ਸਮਾਜ ਵਿਚ ਫੈਲੇ ਵਹਿਮਾਂ ਭਰਮਾਂ ਦਾ ਵੀ ਕੋਈ ਅੰਤ ਨਹੀਂ ਹੈ। ਇਨਾਂ ਦਾ ਪਸਾਰਾ ਹਰ ਮੋੜ ਤੇ ਵੇਖਣ ਨੂੰ ਮਿਲਦਾ ਹੈ। ਜੇਕਰ ਭਰਮਾਂ ਦਾ ਸ਼ਿਕਾਰ ਲੋਕਾਂ ਨੂੰ ਤਰਕ ਦਾ ਪਾਠ ਪੜਾਇਆ ਜਾਵੇ ਤਾਂ ਉਨਾਂ ਨੂੰ ਸਮਝਣ ਵਿਚ ਦੇਰ ਨਹੀਂ ਲੱਗਦੀ। ਇਕ ਅਜਿਹੀ ਹੀ ਦਿਲਚਸਪ ਘਟਨਾ ਮੇਰੇ ਨਾਲ ਵਾਪਰੀ। ਹੋਇਆ ਇੰਜ ਕਿ ਇਕ ਦਿਨ ਗੁਆਂਢ 'ਚ ਰਹਿੰਦੇ ਮੇਰੇ ਦੋਸਤ ਦੀ ਭੈਣ ਕਮਰੇ ਵਿਚੋ ਸਿਰ ਤੇ ਨਵੀ ਚੁੰਨੀ ਲੈ ਕੇ ਬਾਹਰ ਆਈ ਤਾਂ ਉਸਨੂੰ ਵੇਖ ਕੇ ਉਸਦੀ ਮਾਂ ਕਹਿਣ ਲੱਗੀ,"ਕੁੜੇ ਆਹ ਕੀਹਦੀ ਚੁੰਨੀ ਲਈ ਫਿਰਦੀ ਐਂ...ਆਪਦੀ ਤਾਂ ਲਗਦੀ ਨੀਂ।" "ਪਤਾ ਨੀਂ ਮਾਂ ਜੀ, ਮੈਂ ਤਾਂ ਅੰਦਰੋਂ ਮੰਜੇ ਤੋਂ ਚੁੱਕ ਕੇ ਲਿਆਈ ਆਂ," ਕੁੜੀ ਨੇ ਆਖਿਆ।

ਜਦ ਮਾਂ ਨੇ ਚੁੰਨੀ ਕੁੜੀ ਦੇ ਸਿਰ ਤੋਂ ਲਾਹ ਕੇ ਵੇਖੀ ਤਾਂ ਸਚਮੁੱਖ ਹੀ ਉਹ ਚੁੰਨੀ ਘਰ ਦੀ ਨਹੀਂ ਸੀ। ਮਾਂ ਵਹਿਮਣ ਹੋਣ ਕਰਕੇ ਕਹਿਣ ਲੱਗੀ, "ਲੈ ਕੁੜੇ...ਇਹ ਤਾਂ ਕੋਈ ਸ਼ਰੀਕਣੀ ਕਰ ਗੀ ਕਾਰਾ...ਚੁੰਨੀ ਦਾ ਟੂਣਾ ਤਾਂ ਮਾੜਾ ਹੁੰਦਾ ਹੈ।"ਕੁੜੀ ਵੀ ਡਰ ਗਈ ਤੇ ਉਸੇ ਰਾਤ ਉਸ ਨੂੰ ਬੁਖਾਰ ਹੋ ਗਿਆ। ਅਗਲੇ ਦਿਨ ਹੀ ਮਾਂ ਉਹ ਚੁੰਨੀ ਲੈ ਬਾਬੇ ਦੇ ਡੇਰੇ ਤੇ ਪਹੁੰਚ ਗਈ। ਉਸਨੇ ਚੁੰਨੀ ਦੇ ਟੂਣੇ ਬਾਰੇ ਦੱਸਿਆ ਤਾਂ ਅਖੌਤੀ ਬਾਬੇ ਨੇ ਉਸ ਨੂੰ ਹੋਰ ਵੀ ਡਰਾ ਦਿੱਤਾ।

"ਮਾਈ...ਕਿਸੇ ਨੇ ਟੂਣਾ ਤਾਂ ਭੈੜਾ ਕੀਤਾ ਸੀ, ਪਰ ਕੰਨਿਆ ਦੇ ਚੁੰਨੀ ਲੈਣ ਕਰਕੇ ਤੁਹਾਡਾ ਬਚਾਅ ਹੋ ਗਿਆ। ਜੇ ਕਿਤੇ ਤੇਰੀ ਨੂੰਹ ਲੈ ਲੈਂਦੀ ਤਾ ਉਸ ਦੀ ਜਾਨ ਚਲੀ ਜਾਣੀ ਸੀ।"

ਬਾਬੇ ਨੇ ਚੁੰਨੀ ਦੇ ਟੂਣੇ ਵਾਲੇ ਪ੍ਰਭਾਵ ਨੂੰ ਮੁਕਤ ਕਰਨ ਲਈ ਆਪਣੀ ਦਾਨ ਦਕਸ਼ਣਾ ਲੈਕੇ ਮਾਤਾ ਨੂੰ ਡੇਰੇ ਵਿਚੋਂ ਤੋਰ ਦਿੱਤਾ।

ਮਾਂ ਨੇ ਘਰ ਆਕੇ ਕੁੜੀ ਨੂੰ ਡੇਰੇ ਵਾਲੇ ਬਾਬੇ ਦੀ ਗੱਲ ਸੁਣਾਈ ਤਾਂ ਕੁੜੀ ਹੋਰ ਡਰ ਗਈ। ਫਿਰ ਮਾਂ ਕਿਸੇ ਹੋਰ ਬਾਬੇ ਕੋਲ ਚਲ ਗਈ ਪਰ ਵੁਸ ਨੇ ਵੀ ਕੁਸ ਪੱਲੇ ਨਾ ਪਾਇਆ। ਮਾਂ ਚੁੰਨੀ ਦੇ ਟੂਣੇ ਤੋਂ ਬਚਣ ਲਈ ਕਦ ਬਾਬਿਆਂ ਕੋਲ ਗਈ ਪਰ ਸਭਨੇ ਡਰਾਉਣ ਤੋਂ ਬਿਨਾ ਕੁਸ਼ ਨਹੀਂ ਦਿੱਤਾ।

ਇਕ ਦਿਨ ਉਨਾਂ ਦੇ ਘਰਾਂ 'ਚੋਂ ਇਕ ਨੌਜਵਾਨ ਆਕੇ ਕਹਿਣ ਲੱਗਾ,"ਬਾਈ...ਸਾਡੀ ਚੁੰਨੀ ਸੀ ਤੁਹਾਡੇ, ਸਾਡੇ ਘਰੋਂ ਸੀ. ਡੀ. ਪਲੇਅਰ ਲਿਆਉਣ ਵੇਲੇ ਤੂੰ ਚੁੰਨੀ 'ਚ ਲਪੇਟ ਕੇ ਲਿਆਇਆ ਸੀ। ਸੀ ਡੀ. ਤਾਂ ਮੋੜ ਆਇਆ ਸੀ ਪਰ ਚੁੰਨੀ ਤੁਹਾਡੇ ਘਰ ਹੀ ਰਹਿ ਗਈ ਸੀ।" ਇਹ ਸੁਣਕੇ ਮਾਂ ਅੰਦਰੋਂ ਚੁੰਨੀ ਚੁੱਕ ਲਿਆਈ। ਤੇ ਉਸਨੂੰ ਪੁੱਛਿਆ,"ਇਹ ਤੁਹਾਡੀ ਚੁੰਨੀ ਐ...।" "ਹਾਂ, ਚਾਚਾ ਜੀ, ਇਹੋ ਹੀ ਐ।"

"ਪੁੱਤ ਜੇ ਤੂੰ ਪਹਿਲਾਂ ਚੁੰਨੀ ਲੈਣ ਆ ਜਾਂਦਾ ਤਾਂ ਅਸੀਂ ਚੱਕਰਾਂ 'ਚ ਪੈਣੋਂ ਬਚ ਜਾਂਦੇ।"

ਨੌਜਵਾਨ ਦੇ ਜਾਣ ਤੋਂ ਬਾਅਦ ਸਾਰੇ ਪਰਿਵਾਰ ਨੂੰ ਆਪਣੀ ਮੂਰਖਤਾ ਤੇ ਪਛਤਾਵਾ ਹੋ ਰਿਹਾ ਸੀ।

# ਬੀ. ਟੀ. ਦਾ ਬੁਖਾਰ

ਪ੍ਰੋ. ਸ਼ੁੱਭ ਪ੍ਰੇਮ

ਪੰਜਾਬ ਵਿਚ ਬੀ. ਟੀ. ਕਾਟਨ ਦਾ ਨਾਂ ਅੱਜ ਕੱਲ੍ਹ ਹਰ ਕੋਈ ਜਾਣਦਾ ਹੈ। ਇਸ ਤਰ੍ਹਾਂ ਦੀ ਸਥਿਤੀ ਪੈਦਾ ਹੋ ਗਈ ਹੈ, ਕਰ ਦਿੱਤੀ ਗਈ ਹੈ ਕਿ ਜੇ ਕਰ ਪੰਜਾਬ ਨੂੰ ਤੇ ਖਾਸ ਕਰ ਮਾਲਵੇ ਨੂੰ ਦੁੱਖਾਂ ਤੋਂ ਨਿਜ਼ਾਤ ਮਿਲ ਸਕਦੀ ਹੈ ਤਾਂ ਸਿਰਫ ਬੀ. ਟੀ. ਕਾਟਨ ਰਾਹੀਂ ਹੀ ਮਿਲ ਸਕਦੀ ਹੈ। ਸਰਕਾਰ ਦੀ ਇਸਨੂੰ ਇਜਾਜਤ ਦੇਣ ਦੀ ਝਿਜਕ, ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵੱਲੋਂ ਪਹਿਲਾਂ ਲੁਕਵੀਂ ਛਿਪਵੀਂ ਸਿਫਾਰਸ਼ ਤੇ ਫਿਰ ਸਰਕਾਰੀ ਇਜਾਜ਼ਤ ਨਾਲ ਪੁਰਜ਼ੋਰ ਸਿਫਾਰਸ਼ ਕੀਤੀ ਗਈ ਹੈ। ਸਰਕਾਰ ਨੇ ਆਪਣੇ ਸਹਿਕਾਰੀ ਅਦਾਰਿਆਂ ਰਾਹੀਂ ਲਗਭਗ 6 ਲੱਖ ਪੈਕਟ ਬੀਜ ਤਕਸੀਮ ਕੀਤੇ ਹਨ। ਇਸਤੋਂ ਇਲਾਵਾ ਆੜ੍ਹਤੀਏ, ਬੀਜ ਫਰੋਸ਼, ਵਪਾਰੀ ਤੇ ਕਿਸਾਨਾਂ ਵੱਲੋਂ ਕਿੰਨਾ ਬੀਜ ਵੰਡਿਆ ਗਿਆ ਹੈ ਇਸਦਾ ਅੰਦਾਜ਼ਾ ਹਾਲੇ ਲੱਗਣਾ ਹੈ। ਇਸ ਬੀਜ ਦੀ ਕੀਮਤ, ਕੁਆਲਿਟੀ, ਕੋਈ ਨਿਰਧਾਰਤ ਨਹੀਂ। ਵੈਸੇ ਇਹ ਕਿਹਾ ਜਾਂਦਾ ਹੈ ਕਿ ਬੀ. ਟੀ. ਬੀਜ ਨੂੰ ਟੈਸਟ ਕਰਨ ਵਾਲੀ ਕਿੱਟ ਮੌਜੂਦ ਹੈ ਲਗਭਗ ਸੌਲਾਂ ਸੌ ਰੁਪਏ ਕੀਮਤ ਦੀ ਇਹ ਕਿੱਟ ਸਿਰਫ ਇੱਕ ਕੰਪਨੀ ਦੀ ਇਜਾਰੇਦਾਰੀ ਹੇਠ ਹੈ। ਬੀਜ ਚੌਦਾਂ ਸੌ ਰੁਪਏ ਪ੍ਰਤੀ ਏਕੜ ਤੋਂ ਲੈ ਕੇ ਤੇਤੀ ਸੌ ਰੁਪਏ ਪ੍ਰਤੀ ਏਕੜ ਦੇ ਹਿਸਾਬ ਵਿਕ ਰਿਹਾ ਹੈ। ਚਾਰ ਸੌ ਪੰਜਾਹ ਗ੍ਰਾਮ ਦਾ ਪੈਕਟ ਸਹਿਕਾਰੀ ਅਦਾਰੇ ਸੌਲਾਂ ਸੌ ਰੁਪਏ ਦਾ ਵੇਚ ਰਹੇ ਹਨ। ਇੰਨੀ ਮਹਿੰਗੀ ਜਿਣਸ ਪੰਜਾਬ ਨੇ ਪਹਿਲਾਂ ਕਦੇ ਨਹੀਂ ਦੇਖੀ ਹੋਣੀ।

ਬਿਲਕੁਲ ਇਸੇ ਤਰ੍ਹਾਂ ਦਾ ਹੀ ਸ਼ੋਰ ਉਹਨਾਂ ਸਾਰੇ ਮੁਲਕਾਂ ਵਿਚ ਪਾਇਆ ਗਿਆ ਅਤੇ ਪਾਇਆ ਜਾ ਰਿਹਾ ਹੈ ਜਿਥੇ ਬੀ. ਟੀ. ਜੀਨ ਵਾਲੀਆਂ ਜਿਣਸਾਂ ਵੇਚੀਆਂ ਉਗਾਈਆਂ ਜਾਂਦੀਆਂ ਹਨ। ਇਸ ਤਰ੍ਹਾਂ ਦਾ ਪ੍ਰਚਾਰ ਹੈ ਕਿ ਸੰਸਾਰ ਦੀ ਅਬਾਦੀ ਬਹੁਤ ਤੇਜ਼ੀ ਨਾਲ ਵਧ ਰਹੀ ਹੈ। ਇਸ ਵਧੀ ਹੋਈ ਮਨੁੱਖੀ ਵਸੋਂ ਨੂੰ ਖੁਰਾਕ ਮੁਹੱਈਆ ਕਰਾਉਣਾ ਮੌਜੂਦਾ ਖੇਤੀ ਦੇ ਵੱਸ ਵਿਚ ਨਹੀਂ ਹੈ। ਹਰੀ ਕ੍ਰਾਂਤੀ ਦੀਆਂ ਜੋ ਸੰਭਾਵਨਾਵਾਂ ਸਨ ਉਹ ਆਪਣੀ ਸਿਖਰ ਤੇ ਪਹੁੰਚ ਚੁੱਕੀਆਂ ਹਨ। ਹਰੀ ਕ੍ਰਾਂਤੀ ਦੇ ਢੰਗ ਦੀ ਰਸਾਇਣ ਅਧਾਰਿਤ, ਪਾਣੀ ਅਧਾਰਿਤ ਤੇ ਮਸ਼ੀਨਰੀ ਤੇ ਟੇਕ ਰੱਖਣ ਵਾਲੀ ਖੇਤੀ ਹੁਣ ਬਹੁਤ ਮਹਿੰਗੀ ਹੋ ਗਈ ਹੈ ਇਸ ਦੇ ਬਦਲ ਦੀ ਲੋੜ ਮਹਿਸੂਸ ਕੀਤੀ ਜਾ ਰਹੀ ਹੈ। ਛੋਟਾ ਕਿਸਾਨ ਖੇਤੀ ਧੰਦੇ ਚੋਂ ਬਾਹਰ ਹੋ ਰਿਹਾ ਹੈ। ਇਸ ਸਾਰੇ ਵਰਤਾਰੇ ਬਾਰੇ ਪਹਿਲਾਂ ਬਹੁਤ ਕੁਝ ਲਿਖਿਆ, ।ਕਿਹਾ ਜਾ ਚੁੱਕਾ ਹੈ ਤੇ ਹੁਣ ਆਗਾਜ਼ ਹੁੰਦਾ ਹੈ ਇਕ ਨਵੇਂ ਦੌਰ ਦਾ, ਜਨੈਟੀਕਲੀ ਮੌਡੀਫਾਈਡ ਫਸਲਾਂ ਦਾ ਜਿਨ੍ਹਾਂ ਨੂੰ ਜੀ . ਐਮ. ਫਸਲਾਂ ਕਿਹਾ ਜਾਂਦਾ ਹੈ। ਨਵੀਂ ਬਾਇਓ-ਤਕਨਾਲੋਜੀ ਦੀਆਂ ਖੋਜਾਂ ਨੂੰ ਦੁਨੀਆਂ ਵਿਚੋਂ ਭੁੱਖ ਮਰੀ ਦੂਰ ਕਰਨ ਅਤੇ ਖੇਤੀ ਨੂੰ ਜੀਵਨ ਬਖਸ਼ਣ ਵਾਲੀਆਂ ਲੱਭਤਾਂ ਵਜੋਂ ਪੇਸ਼ ਕੀਤਾ ਜਾ ਰਿਹਾ ਹੈ।

ਵੈਸੇ ਤਾਂ ਮਨੁੱਖੀ ਵਿਕਾਸ ਦੇ ਸਿਲਸਿਲੇ ਵਿਚ ਬਾਇਓ ਤਕਨਾਲੋਜੀ ਦੀ ਮਦਦ ਬੜਾ ਸਮਾਂ ਪਹਿਲਾਂ ਲਈ ਜਾਣ ਲਗ ਪਈ ਸੀ, ਦਹੀਂ ਜਮਾਉਣਾ, ਡਬਲਰੋਟੀ ਦਾ ਖਮੀਰ ਉਠਾਉਣਾ, ਸ਼ਰਾਬ, ਅਰਕ, ਸਿਰਕੇ ਇਹ ਸਭ ਛੋਟੇ ਬੈਕਟੀਰੀਆਂ ਨੂੰ ਵਰਤਣ ਦੀਆਂ ਜਾਚਾਂ ਹੀ ਹਨ। ਪਰ ਨਵੀਂ ਬਾਇਓ ਤਕਨਾਲੋਜੀ ਇਸ ਤੋਂ ਬਿਲਕੁਲ ਅਲਗ ਹੈ। ਇਸ ਵਿਚ ਜੀਨ (ਜੀਵਨ ਇਕਾਈ) ਨਾਲ ਛੇੜ ਛਾੜ ਹੈ। ਇਸ ਜੀਨ ਲੜੀ ਵਿਚ ਤਬਦੀਲੀ ਕੀਤੀ ਜਾਂਦੀ ਹੈ। ਇਸੇ ਲਈ ਇਹਨਾਂ ਨੂੰ ਜਨੈਟੀਕਲੀ ਮੌਡੀਫਾਈਡ ਫਸਲਾਂ ਕਿਹਾ ਜਾਂਦਾ ਹੈ। ਇਹਨਾਂ ਫਸਲਾਂ, ਬੀਜਾਂ ਦੇ ਬਾਰੇ ਵਿਚ ਦੁਨੀਆਂ ਭਰ ਵਿਚ ਭਖਵੀਂ ਬਹਿਸ ਚੱਲ ਰਹੀ ਹੈ। ਇਕ ਪਾਸੇ ਵਿਗਿਆਨਕ ਇਹਨਾਂ ਖੋਜਾਂ ਨੂੰ ਦੁਨੀਆਂ ਨੂੰ ਨਿਜਾਤ ਦਿਵਾਉਣ ਵਾਲੀਆਂ ਅਤੇ ਕਿਸੇ ਹਾਨੀਕਾਰਕ ਅਸਰਾਂ ਤੋਂ ਮੁਕਤ ਕਹਿ ਰਹੇ ਹਨ। ਦੂਜੇ ਪਾਸੇ ਵਾਤਾਵਰਣ ਨਾਲ ਸਬੰਧਤ ਮਾਹਿਰ, ਈਕਾਲੋਜਿਸਟ, ਸਾਇੰਸਦਾਨ ਇਸ ਬਾਰੇ ਵਰਤਾਰੇ ਨੂੰ ਬੜੇ ਘਾਤਕ ਅਤੇ ਦੂਰ- ਰਸੀ ਨਤੀਜੇ ਪੈਦਾ ਕਰਨ ਵਜੋਂ ਦੇਖ ਰਹੇ ਹਨ। ਇਸ ਬਾਰੇ ਅਜੇ ਕੋਈ ਨਤੀਜਾ ਇਸ ਕਰਕੇ ਨਹੀਂ ਕੱਢਿਆ ਜਾ ਰਿਹਾ ਕਿਉਂਕਿ ਇਹ ਹਾਲੇ ਥੋੜੇ ਸਮੇਂ ਦਾ ਮਸਲਾ ਹੈ। ਪਰ ਇਹ ਗੱਲ ਸਾਹਮਣੇ ਆ ਗਈ ਹੈ ਕਿ ਦੁਨੀਆਂ ਦਾ ਕੋਈ ਮੁਲਕ ਇਸ ਵਰਤਾਰੇ ਵਲੋਂ ਅਵੇਸਲਾ ਨਹੀਂ ਹੈ। ਕੁਝ ਕੁ ਮਾਹਿਰ ਵਿਗਿਆਨੀਆਂ ਦੇ ਵਿਚਾਰ ਦੇਣੇ ਵਾਜਬ ਰਹਿਣਗੇ :—

**ਡੇਵਿਡ ਫਲੈਮਿੰਗ** : ਆਪਣੇ ਖੋਜ ਪੱਤਰ ਵਿਚ ਇਸ ਖੋਜ ਪ੍ਰਣਾਲੀ ਨੂੰ ਨਕਾਰਦਾ ਹੋਇਆ ਕਹਿੰਦਾ ਹੈ ਮਨੁੱਖਤਾ ਨੂੰ ਅਜਿਹਾ ਘਾਤਕ ਤਜਰਬਾ ਨਹੀਂ ਕਰਨਾ ਚਾਹੀਦਾ ਬਲਕਿ ਸਾਨੂੰ ਇਸ ਤਕਨਾਲੋਜੀ ਦੀ ਲੋੜ ਹੀ ਨਹੀਂ ਹੈ।

**ਨਾਥਨ ਬਤਾਲੀਅਨ** : ਚੇਤਾਵਨੀ ਦਿੰਦਾ ਹੈ ਕਿ ਇਹ ਇੱਕ ਅਜਿਹੀ ਤਕਨਾਲੋਜੀ ਹੈ ਜਿਹੜੀ ਦੁਨੀਆਂ ਨੇ ਅੱਜ ਤੱਕ ਨਹੀਂ ਦੇਖੀ, ਪ੍ਰਮਾਣੂ ਸ਼ਕਤੀ ਤੋਂ ਵੀ ਵੱਧ ਸ਼ਕਤੀਸ਼ਾਲੀ। ਬਤਾਲੀਅਨ ਨੇ ਜੀ. ਐਮ. ਖੁਰਾਕ ਤੋਂ ਹੋਣ ਵਾਲੇ ਸਿਹਤ, ਵਾਤਾਵਰਣ, ਖੇਤੀ, ਆਰਥਿਕ ਤੇ ਸਮਾਜਿਕ ਖਤਰਿਆਂ ਵਿਚੋਂ ਪੰਜਾਹ ਦੀ ਨਿਸ਼ਾਨ ਦੇਹੀ ਕੀਤੀ ਹੈ।

— 1994 ਵਿਚ ਅਮਰੀਕਾ ਜਰਾਇਤੀ ਮਹਿਕਮੇ ਨੇ ਮੌਨਸੈਂਟੋ ਕੰਪਨੀ ਵੱਲੋਂ ਤਿਆਰ ਹਾਰਮੋਨ ਦੇ ਟੀਕੇ ਗਾਵਾਂ ਦੇ ਵਾਧੇ ਲਈ ਲਾਉਣ ਦੀ ਇਜਾਜ਼ਤ ਤੋਂ ਪਿੱਛੋਂ ਨਾਮਵਰ ਸਾਇੰਸਦਾਨਾਂ ਨੇ ਨਤੀਜੇ ਵਜੋਂ ਕਈ ਕਿਸਮ ਦੇ ਕੈਂਸਰ ਰੋਗਾਂ ਵਿਚ 400 ਤੋਂ 500 ਪ੍ਰਤੀਸ਼ਤ ਵਾਧੇ ਦੀ ਪੇਸ਼ੀਨਗੋਈ ਕੀਤੀ ਹੈ।

**ਮੈਡੀਸਨ ਵਿਸ਼ੇ ਵਿਚ ਨੋਬਲ ਇਨਾਮ ਜੇਤੂ ਜਾਰਜ ਵਾਲਡ** : "ਕੁਦਰਤ ਨਾਲ ਛੇੜ ਮਹਿੰਗੀ ਪੈ ਸਕਦੀ ਹੈ। ਨਵੇਂ ਕੀਟਾਣੂ, ਨਵੀਆਂ



ਬੀਮਾਰੀਆਂ ਕੈਂਸਰ ਦੇ ਨਵੇਂ ਸਰੋਤ ਅਤੇ ਮਹਾਂਮਾਰੀਆਂ ਨੂੰ ਸੱਦਾ ਦੇਣ ਦੇ ਬਰਾਬਰ ਹੈ।

**ਕੈਨੇਡਾ ਦਾ ਮਸ਼ਹੂਰ ਈਕਾਲੋਜਿਸਟ, ਡੇਵਿਡ ਸੁਜ਼ੂਨੀ** : ਇਸ ਤਕਨਾਲੋਜੀ ਦਾ ਫਰਕ ਇਹ ਹੈ ਕਿ ਜਿੰਨ ਬੋਤਲ ਚੋਂ ਬਾਹਰ ਆ ਗਿਆ ਤਾਂ ਅੰਦਰ ਨਹੀਂ ਜਾਣਾ। ਜੇਕਰ ਅਸੀਂ ਡੀ. ਡੀ. ਟੀ. ਜਾਂ ਕਲੋਰੋਫਲੋਰੋਕਾਰਬਨ ਦਾ ਇਸਤੇਮਾਲ ਬੰਦ ਕਰ ਦੇਈਏ ਤਾਂ ਕੁਦਰਤ ਆਪੇ ਆਪਣੇ ਆਪ ਨੂੰ ਠੀਕ ਕਰ ਲਵੇਗੀ, ਇੱਥੋਂ ਤੱਕ ਕਿ ਪ੍ਰਮਾਣੂ ਕੂੜਾ ਕਬਾੜ ਵੀ ਕੁਦਰਤ ਸਮੇਟ ਲਵੇਗੀ। ਪਰ ਜੀ. ਐਮ. ਪੌਦੇ ? ਇਸ ਮਸਲਾ ਭਿਆਨਕ ਹੈ। ਇਹ ਜਾਨਦਾਰ ਹਨ ਇਹਨਾਂ ਦਾ ਵਾਧਾ, ਨਵੀਆਂ ਨਸਲਾਂ ਤੇ ਨਵੀਆਂ ਬੀਮਾਰੀਆਂ, ਇਹ ਸਿਲਸਿਲਾ ਬੇਕਾਬੂ ਹੋ ਜਾਵੇਗਾ।

— ਬਰਤਾਨੀਆਂ ਦੀ ਵਾਤਾਵਰਣ ਬਾਰੇ ਸਲਾਹਕਾਰ ਕਮੇਟੀ ਨੇ ਜੀ. ਐਮ. ਪੌਦਿਆਂ ਅਤੇ ਜੰਗਲੀ ਪੌਦਿਆਂ ਦੇ ਪ੍ਰਸਪਰ ਪਰਾਗਣ ਦੀ ਸਮੱਸਿਆ ਤੋਂ ਸਖਤ ਚੇਤਾਵਨੀ ਦਿੱਤੀ ਹੈ ਅਤੇ ਮਹਾਂਨਦੀਨ (ਸੁਪਰਵੀਡਜ਼) ਦੀ ਪੈਦਾਇਸ਼ ਬਾਰੇ ਖਦਸ਼ਾ ਜ਼ਾਹਿਰ ਕੀਤਾ ਹੈ।

— ਪਰ ਦੂਜੇ ਪਾਸੇ ਅਜਿਹੇ ਸਾਇੰਸਦਾਨ ਵੀ ਹਨ ਜਿਹੜੇ ਇਸ ਸਾਰੇ ਕੁਝ ਨੂੰ ਨਿਰਮੂਲ ਦੱਸ ਰਹੇ ਹਨ ਅਤੇ ਜੀ. ਐਮ. ਤਕਨਾਲੋਜੀ ਦੇ ਮੁਦੱਈ ਹਨ।

ਜੀ. ਐਮ. ਤਕਨਾਲੋਜੀ ਬਾਰੇ ਹਾਲੇ ਤੱਕ ਵਿਗਿਆਨਕ ਤੌਰ ਤੇ ਕੁਝ ਪੱਕੇ ਤੌਰ ਭਾਵੇਂ ਨਹੀਂ ਕਿਹਾ ਗਿਆ ਅਤੇ ਇਹ ਵੀ ਦਲੀਲ ਦਿੱਤੀ ਜਾਂਦੀ ਹੈ ਕਿ ਅਮਰੀਕਾ ਵਿਚ ਖੁਰਾਕ ਦਾ ਕਾਫੀ ਵੱਡਾ ਹਿੱਸਾ ਇਹਨਾਂ ਫਸਲਾਂ ਤੋਂ ਹੀ ਆਉਂਦਾ ਹੈ ਤੇ ਪਿਛਲੇ ਪੰਜਾਂ ਸਾਲਾਂ ਤੋਂ ਇਹ ਵਰਤੋਂ ਚਲ ਰਹੀ ਹੈ। ਦੂਜੀ ਧਿਰ ਦੇ ਸਾਇੰਸਦਾਨ ਇਹ ਦਲੀਲ ਦਿੰਦੇ ਹਨ ਕਿ ਪੰਜ ਸਾਲ ਦਾ ਸਮਾਂ ਬਹੁਤ ਥੋੜਾ ਸਮਾਂ ਹੈ ਜਿਵੇਂ ਕਿ ਡੀ. ਡੀ. ਟੀ. ਅਤੇ ਕਲੋਰੋਫਲੋਰੋਕਾਰਬਨ ਦੇ ਵਾਤਾਵਰਣ ਉਪਰ ਮਾੜੇ ਅਸਰਾਤ ਦਾ ਪਤਾ ਲਗਣ ਤੇ ਦਹਾਕੇ ਲੱਗ ਗਏ ਸਨ। ਭਾਵੇਂ ਅੱਜ ਸਾਨੂੰ ਜੀ. ਐਮ. ਤਕਨਾਲੋਜੀ ਬਾਰੇ ਪਹਿਲਾਂ ਦੇ ਮੁਕਾਬਲੇ ਕਾਫੀ ਕੁਝ ਪਤਾ ਲਗ ਗਿਆ ਹੈ ਪਰ ਫਿਰ ਵੀ ਬੇਇਤਬਾਰੀ ਬੜੀ ਹੋਈ ਹੈ। ਇਸ ਬੇਇਤਬਾਰੀ ਬਾਰੇ ਵੱਡੀ ਦਲੀਲ ਇਹ ਦਿੱਤੀ ਜਾਂਦੀ ਹੈ ਕਿ ਇਸ ਤਕਨਾਲੋਜੀ ਨਾਲ ਜੁੜੇ ਸਾਇੰਸਦਾਨ ਵੱਡੀਆਂ ਬਹੁਕੌਮੀ ਕੰਪਨੀਆਂ ਤੋਂ ਫੰਡ ਲੈ ਕੇ ਰੀਸਰਚ ਕਰਦੇ ਹਨ ਇਸ ਲਈ ਉਹ ਇਹਨਾਂ ਕੰਪਨੀਆਂ ਦੀ ਬੋਲੀ ਹੀ ਬੋਲਦੇ ਹਨ। ਦੂਜੇ ਕਿਉਂਕਿ ਜੀ. ਐਮ. ਤਕਨਾਲੋਜੀ ਦੀ ਸਾਰੀ ਅਜ਼ਾਰੇਦਾਰੀ ਚੰਦ ਕੁ ਬਹੁਕੌਮੀ ਕਾਰਪੋਰੇਸ਼ਨਾ ਕੋਲ ਹੈ ਇਸ ਲਈ ਇਹਨਾਂ ਮੁਨਾਫੇਖ਼ੋਰ ਅਦਾਰਿਆਂ ਤੋਂ ਦੁਨੀਆਂ ਦੇ ਭਲੇ ਦੀ ਆਸ ਰੱਖ ਹੀ ਨਹੀਂ ਜਾ ਸਕਦੀ। ਮਿਸਾਲ ਦੇ ਤੌਰ ਤੇ ਚਾਰ ਵੱਡੀਆਂ ਬਹੁਕੌਮੀ ਕਾਰਪੋਰੇਸ਼ਨਾਂ ਸਾਰੀ ਦੁਨੀਆਂ ਦੀਆਂ ਜੀ. ਐਮ. ਫਸਲਾਂ ਨੂੰ ਕਾਬੂ ਕਰ ਰਹੀਆਂ ਹਨ। ਅਤੇ ਸੰਨ 2001 ਤੱਕ ਇਕੱਲੀ ਮੌਨਸੈਂਟੋ ਹੀ ਕੁਲ ਜੀ. ਐਮ. ਬੀਜਾਂ ਦਾ 91 ਪ੍ਰਤੀਸ਼ਤ ਕੰਟਰੋਲ ਕਰ ਰਹੀ ਸੀ।

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਇਹਨਾਂ ਕੰਪਨੀਆਂ ਦੀ ਇਸ ਖੇਤਰ ਵਿਚ ਕਿੰਨੀ ਕੁ ਦਿਲਚਸਪੀ ਹੈ ? ਪਿਛਲੇ ਥੋੜੇ ਸਾਲਾਂ ਵਿਚ ਹੀ ਬਾਇਓ ਤਕਨਾਲੋਜੀ ਸੰਸਾਰ ਆਰਥਿਕਤਾ ਵਿਚ ਉਭਰ ਕੇ ਆਉਣ ਵਾਲਾ ਸਭ ਤੋਂ ਤੇਜੀ ਨਾਲ ਵਧ ਰਿਹਾ ਅਦਾਰਾ ਹੈ। ਖਾਸ ਕਰ ਅਮਰੀਕਾ ਵਿਚ। ਪਿਛਲੇ ਦਸਾਂ ਸਾਲਾਂ ਵਿਚ ਹੀ ਤੇਰਾਂ ਕਰੋੜ ਏਕੜ ਰਕਬੇ ਵਿਚ ਜੀ. ਐਮ. ਫਸਲਾਂ ਦੀ ਕਾਸ਼ਤ ਕੀਤੀ ਗਈ। ਇਹਨਾਂ ਵਿਚੋਂ ਅਮਰੀਕਾ, ਚੀਨ ਅਤੇ ਕੈਨੇਡਾ ਉੱਭਰ ਕੇ ਸਾਹਮਣੇ ਆਏ। ਕੁਲ ਫਸਲਾਂ ਵਿਚੋਂ ਦੋ ਤਿਹਾਈ ਹਿੱਸਾ ਕਪਾਹ, ਤੇਲਬੀਜ, ਸੋਇਆਬੀਨ ਅਤੇ ਮੱਕੀ ਦੀਆਂ ਫਸਲਾਂ ਨੇ ਮੱਲਿਆ ਹੋਇਆ ਹੈ।

ਇਹ ਕੰਪਨੀਆਂ ਕਿਵੇਂ ਕੰਮ ਕਰਦੀਆਂ ਹਨ ? ਇਕ ਬੜੀ ਦਿਲਕੰਬਾਊ ਕਿਸਮ ਦੀ ਸੂਰਤੇਹਾਲ ਪੈਦਾ ਹੋ ਗਈ ਹੈ। ਕੰਪਨੀਆਂ ਆਪਣੀ ਬੀਜ, ਨਦੀਨ ਨਾਸ਼ਕ ਨੂੰ ਪੇਟੈਂਟ ਕਰਵਾ ਲੈਂਦੀਆਂ ਹਨ। ਕੋਈ ਕਿਸਾਨ ਆਪਣੀ ਹੀ ਫਸਲ ਤੋਂ ਦੁਬਾਰਾ ਬੀਜ ਨਹੀਂ ਬਣਾ ਸਕਦਾ। ਆਪਣਾ ਬੀਜ ਕਹਿ ਕੇ ਵੇਚ ਨਹੀਂ ਸਕਦਾ। ਇਹ ਕੰਪਨੀ ਦੀ ਅਜਾਰੇਦਾਰੀ ਹੈ। ਹਰ ਸਾਲ ਕੰਪਨੀ ਤੋਂ ਬੀਜ ਖਰੀਦਣਾ ਪੈਂਦਾ ਹੈ ਅਤੇ ਇਹ ਕੰਪਨੀਆਂ ਬੀਜ ਨੂੰ ਇਸ ਤਰ੍ਹਾਂ ਪ੍ਰੋਗਰਾਮ ਕਰਦੀਆਂ ਹਨ ਕਿ ਉਹਨਾਂ ਤੇ ਮਾਰ ਕਰਨ ਵਾਲੇ ਕੀੜੇ ਅਤੇ ਉਹਨਾਂ ਵਿਚੋਂ ਉੱਗਣ ਵਾਲੇ ਨਦੀਨ ਵੀ ਇਹਨਾਂ ਕੰਪਨੀਆਂ ਦੀਆਂ ਦੁਆਈਆਂ ਨਾਲ ਹੀ ਮਰਦੇ ਹਨ। ਸੋ ਗਰੀਬ ਕਿਸਾਨ ਜਿਹੜਾ ਆਪਣੇ ਰੱਖੇ ਹੋਏ ਬੀਜਾਂ ਤੇ ਨਿਰਭਰ ਕਰਦਾ ਸੀ ਹੁਣ ਕੰਪਨੀ ਤੇ ਨਿਰਭਰ ਕਰੇਗਾ। ਬੀਜ ਖੇਤੀ ਦੀ ਮੁੱਢਲੀ ਸ਼ਰਤ ਹੈ। ਜਿਸਦੇ ਕਬਜੇ ਵਿਚ ਬੀਜ ਉਸੇ ਦੀ ਖੇਤੀ। ਇਹ ਬਹੁਤ ਵੱਡੀ ਸਾਜਿਸ਼ ਹੈ।

ਸਾਡਾ ਕਿਸਾਨ ਜਿਹੜਾ ਬੜਾ ਖੁਸ਼ ਹੈ ਬੀਜ ਗੁਆ ਕੇ ਸਮਝ ਨਹੀਂ ਸਕੇਗਾ ਕਿ ਉਹ ਕੀ ਕਰੇ। ਕੰਪਨੀ ਕਿਸਾਨ ਨੂੰ ਬੀਜ ਵਰਤਣ ਤੋਂ ਕਿਵੇਂ ਰੋਕ ਸਕਦੀ ਹੈ। ਕੌਣ ਰੋਕਣ ਆਵੇਗਾ ? ਕੀਹਨੂੰ ਕੀਹਨੂੰ ਫੜ ਲੈਣਗੇ ? ਵਗੈਰ ਵਗੈਰਾਂ ! ਇਸ ਤਰ੍ਹਾਂ ਦੀਆਂ ਗੱਲਾਂ ਸਾਡੇ ਜ਼ਿਹਨ ਵਿਚ ਆਉਂਦੀਆਂ ਹਨ। ਅਮਰੀਕਾ, ਕੈਨੇਡਾ ਦੇ ਫਾਰਮ ਵੱਡੇ ਹਨ ਉਥੇ ਕਿਸਾਨ ਥੋੜੇ ਹਨ। ਕੰਪਨੀਆਂ ਕਿਸਾਨ ਤੇ ਕੇਸ ਕਰ ਸਕਦੀਆਂ ਹਨ। ਪਰ ਛੋਟੇ ਕਿਸਾਨ ਦੀ ਗਿਣਤੀ ਲੱਖਾਂ ਵਿਚ ਹੈ ਕੀ ਕਰ ਲਵੇਗੀ ਕੰਪਨੀ ? ਇਹ ਠੀਕ ਹੈ ! ਇਹ ਬਹੁਤ ਮੁਸ਼ਕਿਲ ਕੰਮ ਹੈ ! ਪਰ ਮੁਨਾਫੇਖੋਰ ਕੰਪਨੀਆਂ ਨਵੇਂ ਰਾਹ ਕੱਢ ਲੈਂਦੀਆਂ ਹਨ। ਮੋਨਸੈਂਟੋ ਕੰਪਨੀ ਨੇ ਇਕ ਨਵੇਂ ਜੀਨ ਦੀ ਈਜਾਦ ਕਰ ਲਈ ਹੈ ! ਇਕ ਨਵਾਂ ਜੀਨ ਬੀਜ ਵਿਚ ਪਾ ਦਿੱਤਾ ਜਾਂਦਾ ਹੈ ! ਜਿਸਨੂੰ ਟਰਮੀਨੇਟਰ ਜੀਨ ਕਹਿੰਦੇ ਹਨ। ਇਹ ਜੀਨ ਬੀਜ ਦੀ ਉੱਗਣ ਸ਼ਕਤੀ ਨੂੰ ਖਤਮ ਕਰ ਦਿੰਦਾ ਹੈ। ਤੁਸੀਂ ਕੰਪਨੀ ਤੋਂ ਬੀਜ ਲੈ ਕੇ ਬੀਜ ਸਕਦੇ ਹੋ ਪਰ ਉਸ ਤੋਂ ਨਵੀਂ ਫਸਲ ਨਹੀਂ ਲੈ ਸਕਦੇ ਕਿਉਂਕਿ ਟਰਮੀਨੇਟਰ ਜੀਨ ਨੇ ਬੀਜ ਨੂੰ ਅੱਗੇ ਪੁੰਗਰਨ ਤੋਂ ਰੋਕ ਦਿੱਤਾ ਹੁੰਦਾ ਹੈ। ਇਸੇ ਤਰ੍ਹਾਂ ਇਕ ਹੋਰ ਜੀਨ ਹੈ ਜਿਸਨੂੰ ਟਰੇਟਰ ਜੀਨ (ਗੱਦਾਰ ਜੀਨ) ਕਹਿੰਦੇ ਹਨ। ਇਹ ਜੀਨ ਇਸ ਚੀਜ਼ ਨੂੰ ਕੰਟਰੋਲ ਕਰਦਾ ਹੈ ਕਿ ਪੌਦੇ ਤੇ ਕਿੰਨੇ ਪੱਤੇ ਲਗਣੇ ਹਨ, ਕਿੰਨਾ ਝਾੜ ਹੋਣਾ ਹੈ, ਕਦੋਂ ਤੇ ਕਿੰਨੇ ਫੁੱਲ ਲੱਗਣੇ ਹਨ ਵਗੈਰਾ ਵਗੈਰਾ। ਗੱਲ ਸਮਝ ਆਉਣ ਵਾਲੀ ਹੈ ਅਤੇ ਬਹੁਤ ਘਾਤਕ ਹੈ। ਇਕ ਵਾਰ ਦੁਨੀਆਂ ਦੇ ਬੀਜ ਤੇ ਇਹਨਾਂ ਦੈਂਤਾਂ ਦਾ ਕਬਜ਼ਾ ਹੋ ਗਿਆ ਤਾਂ ਬਿਨਾਂ ਕਿਸੇ

ਲੜਾਈ ਝਗੜੇ ਦੇ ਦੁਨੀਆਂ ਦੇ ਜਿਸ ਹਿੱਸੇ ਵਿਚ ਕਾਲ ਪਾਉਣਾ ਹੋਇਆ, ਜਿਸਦੀ ਉਪਜ ਕਾਬੂ ਕਰਨੀ ਹੋਈ ਸਭ ਰੀਮੋਟ ਕੰਟਰੋਲ ਹੇਠ ਆ ਜਾਣਾ ਹੈ। ਹੁਣ ਇੱਥੇ ਇਹ ਸੁਆਲ ਕੀਤਾ ਜਾ ਸਕਦਾ ਹੈ ਕਿ ਕੋਈ ਇਕ ਕਿਸਾਨ ਜਾਂ ਕਿਸਾਨਾਂ ਦਾ ਕੋਈ ਜੱਥੇਬੰਦੀ ਇਸ ਤੋਂ ਬਚ ਸਕਦੀ ਹੈ ਕਿ ਇਹਨਾਂ ਤੋਂ ਬੀਜ ਹੀ ਨਾ ਖਰੀਦੋ। ਪਰ ਇਹ ਵੀ ਖੁਸ਼ਫਹਿਮੀ ਹੀ ਰਹਿ ਜਾਣੀ ਹੈ। ਜੀ. ਐਮ. ਫਸਲਾਂ ਦੇ ਪਰਾਗ ਕਣਾਂ ਨਾਲ ਇਹ ਜੀਨ ਆਪਣੇ ਗੁਆਂਢੀਆਂ ਪੌਦਿਆਂ ਵਿਚ ਵੀ ਫੈਲ ਜਾਂਦੇ ਹਨ। ਅਤੇ ਇਸ ਤਰ੍ਹਾਂ ਕੁਦਰਤੀ ਸ਼ਕਤੀ ਵਾਲੇ ਦੇਸੀ ਬੀਜਾਂ ਨੂੰ ਖਤਮ ਕਰ ਦਿੰਦੇ ਹਨ। ਵਿਗਿਆਨੀ ਫਲੈਮਿੰਗ ਦਾ ਕਹਿਣਾ ਹੈ ਕਿ ਅੱਜ ਦੀ ਘੜੀ ਕੈਨੇਡਾ ਦੇ ਕਿਸੇ ਹਿੱਸੇ ਵੀ ਜੀ. ਐਮ. ਮੁਕਤ ਮੱਕੀ, ਸੋਇਆ, ਤੇਲਬੀਜ ਉਗਾਉਣਾ ਮੁਮਕਿਨ ਹੀ ਨਹੀਂ ਹੈ। ਕਿਹਾ ਜਾਂਦਾ ਹੈ ਕਿ ਫਸਲਾਂ ਦੀ ਉੱਪਜ ਹੀ ਵਧਾਉਣੀ ਹੈ ਜੀ. ਐਮ. ਫਸਲਾਂ ਨੇ। ਪਰ ਸਮੀਕਰਨ ਇਹਨਾਂ ਸਿੱਧਾ ਤੇ ਸੌਖਾ ਨਹੀਂ। ਯੂਰਪੀਨ ਯੂਨੀਅਨ ਦਾ ਅਮਰੀਕਾ ਨਾਲ ਰੌਲਾ ਹੀ ਇਹ ਹੈ ਕਿ ਯੂਰਪੀ ਦੇਸ਼ ਖਾਧ ਪਦਾਰਥਾਂ ਉਪਰ ਜੀ. ਐਮ. ਲੇਬਲ ਲਾਉਣ ਲਈ ਬਜਿਦ ਹਨ। ਇਹ ਫਸਲਾਂ, ਖੁਰਾਕ ਯੂਰਪ ਵਿਚ ਸਸਤੇ ਭਾਅ ਵਿਕਦੀ ਹੈ।

ਕੀ ਜੀ. ਐਮ. ਫਸਲਾਂ ਦੁਨੀਆਂ ਚੋਂ ਭੁੱਖ ਮਰੀ ਦੂਰ ਕਰ ਸਕਦੀਆਂ ਹਨ ? ਇਹ ਬੜਾ ਵੱਡਾ ਸੁਆਲ ਹੈ। 2001 ਦੀ ਯੂ. ਐਨ. ਓ. ਦੀ ਮਨੁੱਖੀ ਵਿਕਾਸ ਰਿਪੋਰਟ ਇਹ ਕਹਿੰਦੀ ਹੈ "ਛੋਟੇ ਤੇ ਗਰੀਬ ਇਲਾਕਿਆਂ ਤੇ ਕਿਸਾਨਾਂ ਲਈ ਬਾਇਉਤਕਨਾਲੋਜੀ ਇਕੋ ਇਕ ਤੇ ਸਭ ਤੋਂ ਵਧੀਆ ਸਾਧਨ ਹੈ। ਜਿੱਥੇ ਹਰੀ ਕ੍ਰਾਂਤੀ ਹੁਣ ਕੰਮ ਨਹੀਂ ਕਰਦੀ ਉਥੇ ਬਾਇਉਤਕਨਾਲੋਜੀ ਕਾਰਆਮਦ ਹੈ!" ਮੋਨਸੈਂਟੋ ਇਸ ਰਿਪੋਰਟ ਤੋਂ ਬਹੁਤ ਖੁਸ਼ ਹੈ। ਪਰ ਕੀ ਇਸ ਤਰ੍ਹਾਂ ਗਰੀਬੀ ਦਾ ਖਾਤਮਾ ਹੋ ਜਾਵੇਗਾ ? ਤੱਥ ਕੁਝ ਉਲਟ ਬੋਲਦੇ ਹਨ। ਬਹੁਤ ਸਾਰੇ ਅਧਿਐਨ ਹੋ ਚੁਕੇ ਹਨ। ਐਕਸ਼ਨ ਏਡ ਨਾ ਦੀ ਨਾਮੀ ਸੰਸਥਾ ਦੀ ਰਿਪੋਰਟ ਹੈ :

— ਦੁਨੀਆਂ ਵਿਚ ਅੱਸੀ ਕਰੋੜ ਲੋਕ ਭੁੱਖੇ ਸੌਂਦੇ ਹਨ ਕਿਉਂਕਿ ਖੁਰਾਕ ਖਰੀਦਣ ਦੀ ਸਮਰੱਥਾ ਨਹੀਂ ਹੈ। (ਖੁਰਾਕ ਮੌਜੂਦ ਹੈ)

— ਜੀ. ਐਮ. ਤਕਨਾਲੋਜੀ ਖੋਜ ਦਾ ਇਕ ਪ੍ਰਤੀਸ਼ਤ ਹੀ ਗਰੀਬ ਕਿਸਾਨਾ ਲਈ ਰਾਖਵਾਂ ਹੈ।

— ਗਰੀਬ ਲੋਕਾਂ ਦੀਆਂ ਲੋੜਾਂ ਲਈ ਕੀਤੀ ਰੀਸਰਚ ਦਾ ਪੱਧਰ ਇਨਾਂ ਨੀਵਾਂ ਹੈ ਕਿ ਦੋ ਸੌ ਪੰਜਾਹ ਵਿਚੋਂ ਇਕ ਖੋਜ ਦਾ ਸਿੱਟਾ ਹੀ ਖੇਤ ਤੱਕ ਪਹੁੰਚਦਾ ਹੈ। ਕਮਾਯਾਬ ਹੁੰਦਾ ਹੈ।

— ਚਾਰ ਵੱਡੀਆਂ ਕੰਪਨੀਆਂ ਜਿਹੜੀਆਂ ਜੀ. ਐਮ. ਤਕਨਾਲੋਜੀ ਨੂੰ ਕਾਬੂ ਕਰਦੀਆਂ ਹਨ ਉਹਨਾਂ ਦਾ ਖੇਤੀ ਰਿਸਾਇਣਾਂ ਅਤੇ ਬੀਜਾਂ ਤੋਂ ਹੋਣ ਵਾਲਾ ਮੁਨਾਫਾ ਸੰਨ ਦੋ ਹਜ਼ਾਰ ਇਕ ਵਿਚ ਇੱਕੀ ਅਰਬ ਡਾਲਰ ਬਣਦਾ ਹੈ।

— ਅਮਰੀਕਾ ਤੇ ਯੂਰਪ ਸਥਿਤ ਛੇ ਵੱਡੀਆਂ ਕੰਪਨੀਆਂ ਦੁਨੀਆਂ ਭਰ ਦੀ ਜੀ. ਐਮ. ਮਾਰਕਿਟ ਦਾ ਅੱਠਨਵੇਂ ਪ੍ਰਤੀਸ਼ਤ ਕਾਬੂ ਕਰ ਰਹੀਆਂ ਹਨ ਅਤੇ ਨੱਬੇ ਪ੍ਰਤੀਸ਼ਤ ਰਸਾਇਣਕ ਦੁਆਈਆਂ ਦੀ ਅਜਾਰੇਦਾਰੀ ਇਹਨਾਂ ਕੋਲ ਹੈ।

— ਇਹਨਾਂ ਛੇ ਕੰਪਨੀਆਂ ਕੋਲ ਕੁਲ ਖੋਜ ਦੇ ਚਰਵਜਾਂ ਫੀਸਦੀ ਪੇਟੈਂਟ ਹਨ।

— ਦੁਨੀਆ ਭਰ ਦੀ ਕੁਲ ਬੀਜ ਸਪਲਾਈ ਸਿਰਫ ਦਸ ਕੰਪਨੀਆਂ ਦੀ ਅਜਾਰੇਦਾਰੀ ਹੈ। ਵੀਹ ਸਾਲ ਪਹਿਲਾਂ ਇਸ ਧੰਦੇ ਵਿਚ ਹਜਾਰਾਂ ਕੰਪਨੀਆਂ ਸਨ।

— ਦੁਨੀਆ ਵਿਚ ਪੈਦਾ ਹੋਣ ਵਾਲੀਆਂ ਮੱਕੀ, ਸੋਇਆ, ਤੇਲਬੀਜ ਤੇ ਕਪਾਹ ਕੁਲ ਜੀ. ਐਮ. ਉਪਜ ਦਾ ਨਿੜਨਵੇਂ ਫੀਸਦੀ ਹੈ। ਕਪਾਹ ਨੂੰ ਛੱਡ ਕੇ ਬਾਕੀ ਸਾਰੀ ਉਪਜ ਪਸ਼ੂਆਂ ਦੇ ਕੰਮ ਆਉਂਦੀ ਹੈ ਜਿਹਨਾਂ ਤੋਂ ਅੱਗੇ ਅਮੀਰ ਮੁਲਕਾਂ ਨੂੰ ਮੀਟ ਮੁਹੱਈਆ ਹੁੰਦਾ ਹੈ ਜਾਂ ਫਿਰ ਪ੍ਰੋਸੈਸਡ ਖੁਰਾਕ ਤਿਆਰ ਹੁੰਦਾ ਹੈ।

— ਕੁਝ ਅਜਿਹੀਆਂ ਫਸਲਾਂ ਵੀ ਆ ਰਹੀਆਂ ਹਨ ਜਿਹੜੀਆਂ ਗਰੀਬ ਕਿਸਾਨ ਦੀ ਉਪਜ ਨੂੰ ਮਿੱਟੀ ਘੱਟੇ ਰੋਲ ਸਕਣ ਦੇ ਸਪਰੱਥ ਹੋਣਗੀਆਂ। ਮਿਸਾਲ ਦੇ ਤੌਰ ਤੇ ਕੈਨੋਲਾ ਤੇਲ ਬੀਜਾਂ ਨੇ ਗਰੀਬ ਮੁਲਕਾਂ ਦੇ ਕੋਕੋਨਟ ਤੇਲ ਤੇ ਪਾਮ ਤੇਲ ਪੈਦਾ ਕਰਨ ਵਾਲੇ ਲੱਖਾਂ ਲੋਕਾਂ ਦਾ ਰੋਜ਼ਗਾਰ ਮਾਰ ਦਿੱਤਾ ਹੈ।

— ਕੁੱਲ ਦੁਨੀਆਂ ਵਿਚ ਇਕ ਅਰਬ ਚਾਲ੍ਹੀ ਕਰੋੜ ਕੋਲ ਆਪਣੇ ਬਚਾਏ ਹੋਏ ਬੀਜ ਤੇ ਨਿਰਭਰ ਹਨ। ਜੇ ਇਹਨਾਂ ਉਪਰ ਚਾਰ ਕੰਪਨੀਆਂ ਦਾ ਕਬਜਾ ਹੋ ਜਾਂਦਾ ਹੈ ਤਾਂ ਪਤਾ ਹੀ ਹੈ ਕੀ ਹੋਵੇਗਾ।

ਖੇਤੀ ਅਤੇ ਖੁਰਾਕ ਪਾਲਿਸੀ ਨਾਲ ਸਬੰਧਤ ਨਾਮੀ ਮਾਹਿਰ ਦਵਿੰਦਰ ਸ਼ਰਮਾ ਅਨੁਸਾਰ ਜੀ. ਐਮ. ਤਕਨਾਲੋਜੀ ਇੰਡਸਟਰੀਅਲ ਮੁਲਕਾਂ ਵਿਚ ਕਾਰਗਾਰ ਸਾਬਤ ਹੋ ਸਕਦੀ ਹੈ ਜਿਥੇ ਲੇਬਰ ਮਹਿੰਗੀ ਹੈ ਅਤੇ ਸਬਸਿਡੀ ਬੇਇੰਤਹਾ ਹੈ। ਭਾਰਤ ਵਰਗੇ ਗਰੀਬ ਮੁਲਕਾਂ ਲਈ ਦੀਵਾਲਾ ਕੱਢਣ ਦੇ ਤੁੱਲ ਹੈ।

ਅਫਸੋਸ ਇਸ ਗੱਲ ਦਾ ਹੈ ਕਿ ਭਾਰਤ ਵਰਗੇ ਮੁਲਕ ਕੋਲ ਇਸ ਖਤਰਨਾਕ ਰੁਝਾਨ ਦੇ ਨਾਲ ਨਜਿੱਠਣ ਲਈ ਕੋਈ ਠੋਸ ਪਾਲਿਸੀ ਨਹੀਂ ਹੈ। ਸਿਰਫ ਐਡਹਾਕ ਕਿਸਮ ਦੇ ਫੈਸਲੇ ਲੈਣ ਲਈ ਕਮੇਟੀਆਂ ਹਨ। ਅਤੇ ਇਹ ਫੈਸਲੇ ਵੀ ਕਿੰਨੇ ਕੁ ਲਾਗੂ ਹੋ ਸਕਦੇ ਹਨ ਸਾਨੂੰ ਸਭ ਨੂੰ ਪਤਾ ਹੈ।

*ਹਵਾਲੇ : ਡਾਊਟ ਅਰਥ ਸੰਤਬਰ 30, 2003,*
*ਦਸੰਬਰ 26, 2004, ਬਾਇਉ ਪਾਇਰੇਸੀ ਵੰਦਨਾ ਸਿਵਾ*
*ਹਿੰਦੁਸਤਾਨ ਟਾਈਮਜ (ਵਿਕਰਮ ਸੂਦ)*
*ਹਾਉ ਦੀ ਟਰਮੀਨੇਟਰ ਟਰਮੀਨੇਟਸ - ਮਾਰਥਾ ਐਲ ਕਰਾਊਚ।*



# ਬੱਚਿਆਂ ਨੂੰ ਵਰਗਲਾਉਂਦਾ ਧਰਮ

ਅੱਜ ਦੇ ਬੱਚਿਆਂ ਵਿਚ ਦੇਸ਼ ਦੇ ਕੱਲ੍ਹ ਦਾ ਭਵਿੱਖ ਦੇਖਣ ਵਾਲਿਆਂ ਦੀ ਕਮੀ ਨਹੀਂ, ਪ੍ਰੰਤੂ ਧਰਮ ਅਤੇ ਧਰਮਗੁਰੂ ਕਿਸ ਕਦਰ ਨਵੀਂ ਪੀੜ੍ਹੀ ਨੂੰ ਵਰਗਲਾ ਕੇ ਆਪਣਾ ਉੱਲੂ ਸਿੱਧਾ ਕਰ ਰਹੇ ਹਨ ਇਸਨੂੰ ਜਾਣਨਾ ਜ਼ਰੂਰੀ ਹੈ। ਆਓ, ਧਾਰਮਿਕ ਇਕੱਠਾਂ ਵਿਚ ਬੈਠੇ ਬੱਚਿਆਂ ਦੀ ਮਾਨਸਿਕਤਾ ਅਤੇ ਪ੍ਰਵਚਨਾਂ ਦੇ ਬਾਦ ਦੀ ਹਾਲਤ 'ਤੇ ਗੌਰ (ਧਿਆਨ) ਕਰੀਏ।

ਅੱਜ ਦਾ ਬੱਚਾ ਕੱਲ੍ਹ ਦਾ ਵਧੀਆ ਭਵਿੱਖ ਨਾ ਹੋਵੇ ਪਰ ਧਰਮ ਦੀ ਦੁਕਾਨਦਾਰੀ ਚਲਾਉਣ ਵਾਲਿਆਂ ਦੇ ਲਈ ਤਕੜੀ ਦਖਸ਼ਣਾ ਦੇਣ ਵਾਲਾ ਗਾਹਕ ਜ਼ਰੂਰ ਬਣ ਜਾਂਦਾ ਹੈ। ਇਸ ਗਾਹਕੀ ਨੂੰ ਬਣਾਏ ਰੱਖਣ ਲਈ ਇਹ ਜ਼ਰੂਰੀ ਹੈ ਕਿ ਬੱਚੇ ਧਰਮ ਤੋਂ ਦੂਰ ਨਾ ਭੱਜਣ। ਇਸ ਲਈ ਉਨ੍ਹਾਂ ਲਈ ਧਰਮ ਵਿਚ ਕਾਫੀ ਕੁਝ ਇੰਤਜਾਮ ਕੀਤੇ ਹੋਏ ਹਨ ਜਿਹੜੇ ਜ਼ਿੰਦਗੀ ਦੇ 'ਸਹੀ' ਅਰਥ ਦੱਸਦੇ ਹਨ।

ਬੱਚੇ ਆਗਿਆਕਾਰੀ ਹੋਣ, ਮਾਂ ਬਾਪ ਅਤੇ ਗੁਰੂ ਦੀਆਂ ਗੱਲਾਂ ਸੁਣ ਕੇ ਤਰਕ ਕੁਤਰਕ ਨਾ ਕਰਨ, ਇਸਦੇ ਲਈ ਧਰਮ ਗ੍ਰੰਥਾਂ ਦਾ ਹਵਾਲਾ ਦੇ ਕੇ ਉਨ੍ਹਾਂ ਨੂੰ ਕਥਿਤ ਸਹੀ ਰਸਤਾ ਦਿਖਾਇਆ ਜਾਂਦਾ ਹੈ। ਇਸ ਤਰ੍ਹਾਂ ਦਾ ਪ੍ਰਵਚਨ ਬੱਚਿਆਂ ਨੂੰ ਹਰ ਧਾਰਮਿਕ ਇਕੱਠ ਵਿਚ ਜ਼ਰੂਰ ਦਿੱਤਾ ਜਾਂਦਾ ਹੈ। ਧਰਮ ਦਾ ਹਊਆ ਬੱਚਿਆਂ ਦੇ ਸਿਰ ਚੜ੍ਹਕੇ ਬੋਲਦਾ ਹੈ ਤਦ ਉਹ ਆਪਣੀ ਸੋਚਣ ਸਮਝਣ ਦੀ ਕੁਦਰਤੀ ਤਾਕਤ ਗੁਆਉਣ ਲੱਗਦੇ ਹਨ। ਨਤੀਜੇ ਵਜੋਂ ਈ. ਮੇਲ ਉਹਨਾਂ ਨੂੰ ਖੋਜ ਮਾਤਰ ਲਗਦਾ ਹੈ ਅਤੇ ਬਾਂਦਰਨੁਮਾ ਆਦਮੀ ਦਾ ਪਹਾੜ ਨੂੰ ਹਥੇਲੀ ਉੱਤੇ ਉਠਾ ਲੈਣਾ ਸੱਚੀ ਕਹਾਣੀ।

ਦੇਸ਼ ਭਰ ਦੇ ਧਾਰਮਿਕ ਇਕੱਠਾਂ ਵਿੱਚ ਬੱਚਿਆਂ ਦੀ ਵਧਦੀ ਸੰਖਿਆ ਵੇਖ ਕੇ ਚਿੰਤਾ ਹੋਣਾ ਸੁਭਾਵਿਕ ਗੱਲ ਹੈ ਕਿ ਦੇਸ਼ ਭਰ ਦੇ ਭਵਿੱਖ ਨੂੰ ਪੌਰਾਣਿਕ ਅਤੇ ਕਾਲਪਨਿਕ ਮਾਇਆਜਾਲ ਵਿਚ ਉਲਝਾਈ ਰੱਖਣ ਦੀ ਸ਼ਾਜਿਸ਼ ਵੱਡੇ ਪੈਮਾਨੇ 'ਤੇ ਰਚੀ ਜਾ ਰਹੀ ਹੈ। ਇਸ ਦੇ ਲਈ ਜ਼ੁੰਮੇਵਾਰ ਮਾਂ ਬਾਪ ਤਾਂ ਹੈ ਹੀ, ਧਰਮਗੁਰੂਆਂ ਨੂੰ ਵੀ ਨਜ਼ਰਅੰਦਾਜ ਨਹੀਂ ਕੀਤਾ ਜਾ ਸਕਦਾ ਜੋ ਕਿ ਮਹਿਜ ਆਪਣੀ ਰੋਜ਼ੀ-ਰੋਟੀ ਚਲਾਉਣ ਲਈ ਬੱਚਿਆਂ ਦੇ ਦਿਮਾਗ ਨੂੰ ਖੁੰਢਾ ਕਰਨ ਲਈ ਉਤਾਰੂ ਹਨ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਬੱਚੇ ਕਲਪਨਾਵਾਂ ਵਿਚ ਜਿਉਂਦੇ ਹਨ ਅਤੇ ਸਹੀ ਦਿਸ਼ਾ ਨਾ ਮਿਲਣ ਕਰਕੇ ਉਨ੍ਹਾਂ ਨੂੰ ਹੀ ਸੱਚ ਮੰਨਣ ਲੱਗਦੇ ਹਨ। ਧਾਰਮਿਕ ਕਾਰਜਕ੍ਰਮਾਂ ਵਿਚ ਬੱਚਿਆਂ ਦੀਆਂ ਕਲਪਨਾਵਾਂ ਨੂੰ ਕਿਹੜੀ ਦਿਸ਼ਾ ਦਿੱਤੀ ਜਾ ਰਹੀ ਹੈ, ਇਸਨੂੰ ਸਮਝਣ ਲਈ ਉਨ੍ਹਾਂ ਦੇ ਪ੍ਰਵਚਨਾਂ ਅਤੇ ਉਪਦੇਸ਼ਾਂ ਉਤੇ ਧਿਆਨ ਦੇਣ ਦੀ ਲੋੜ ਹੈ ਜੋ ਧਰਮਗੁਰੂ ਉਨ੍ਹਾਂ ਨੂੰ ਦਿੰਦੇ ਹਨ।

ਪ੍ਰਮਾਤਮਾ ਸੱਭ ਤੋਂ ਵੱਡੀ ਤਾਕਤ ਹੈ। ਉਸਦੀ ਮਰਜੀ ਤੋਂ ਬਗੈਰ ਪੱਤਾ ਵੀ ਨਹੀਂ ਹਿੱਲਦਾ। ਇਹ ਤਾਂ ਬੱਚਿਆਂ ਨੂੰ ਘਰਾਂ ਵਿਚ ਹੀ ਸਿਖਾ ਦਿੱਤਾ ਜਾਂਦਾ ਹੈ। ਇਸ ਦੇ ਬਾਦ ਦਾ ਖਤਰਨਾਕ ਪਾਠ ਉਨ੍ਹਾਂ ਨੂੰ ਧਾਰਮਿਕ ਪ੍ਰੋਗਰਾਮਾਂ ਵਿਚ ਪੜ੍ਹਣ ਸੁਣਨ ਨੂੰ ਮਿਲਦਾ ਹੈ।

ਦੇਵੀ ਦੇਵਤਾਵਾਂ ਦੀ ਉਸਤੱਤੀ ਦਾ ਹਵਾਲਾ ਵੀ ਇਸੇ ਨਾਪਤੋਲ ਦੇ ਅੰਦਾਜ਼ ਵਿਚ ਕੀਤਾ ਜਾਂਦਾ ਹੈ ਕਿ ਕੱਚੇ ਮਨ ਦੇ ਬੱਚੇ ਜਲਦੀ ਹੀ ਇਹਨਾਂ ਦੇ ਝਾਂਸੇ ਵਿਚ ਆ ਕੇ ਆਪਣਾ ਜੇਬ ਖਰਚ ਚੜ੍ਹਾਵੇ ਦੇ ਡੱਬੇ ਵਿਚ ਪਾ ਦਿੰਦੇ ਹਨ। ਇਸ ਤੋਂ ਜ਼ਿਆਦਾ ਕਮਾਊ ਧੰਦਾ ਕੋਈ ਵੀ ਨਹੀਂ ਸਕਦਾ।

ਲੜਕੀਆਂ ਨੂੰ ਇਹ ਉਪਦੇਸ਼ ਦਿੱਤਾ ਜਾਂਦਾ ਹੈ ਕਿ ਪਤੀ ਹੀ ਪਰਮੇਸ਼ਵਰ ਹੈ। ਉਹ ਜਿਸ ਤਰ੍ਹਾਂ ਕਹੇ ਉਵੇਂ ਕਰੋ ਯਾਨੀ ਬਚਪਨ ਤੋਂ ਹੀ ਦਿਮਾਗ ਵਿਚ ਪਤੀ ਮਹਿਮਾ ਇਸ ਕਦਰ ਕੁੱਟ ਕੇ ਭਰ ਦਿੱਤੀ ਜਾਂਦੀ ਹੈ ਕਿ ਲੜਕੀ ਪਤਨੀ ਬਣਨ ਦੇ ਬਾਦ ਪਤੀ ਦੇ ਹਰ ਅੱਤਿਆਚਾਰ ਨੂੰ ਚੁੱਪਚਾਪ ਸਹਿੰਦੀ ਰਹੇ। ਮਰਦ ਦਾ ਸਮਾਜ ਅਤੇ ਪਰਿਵਾਰ ਉਤੇ ਅਪਣਾ ਦਬਦਬਾ ਕਾਇਮ ਰੱਖਣ ਦੀ ਇਹ ਕਾਮਯਾਬ ਚਾਲ ਹੈ।

ਇਹਨਾਂ ਗੱਲਾਂ ਤੋਂ ਅਲਗ ਹੋ ਕੇ ਦੇਖੀਏ ਤਾਂ ਬੱਚਿਆਂ ਦੀ ਮਹੱਤਵਪੂਰਨ ਸਮੱਸਿਆ ਪੜ੍ਹਾਈ ਅਤੇ ਪਾਸ ਹੋਣਾ ਹੈ। ਧਾਰਮਿਕ ਪ੍ਰਵਚਨਾਂ ਵਿਚ ਧਰਮਗੁਰੂ ਇਹ ਸਿਖਾ ਕੇ ਆਪਣੇ ਪੈਰ 'ਤੇ ਕੁਹਾੜੀ ਮਾਰਨ ਤੋਂ ਰਹੇ ਕਿ ਮਨ ਲਗਾ ਕੇ ਪੜ੍ਹੋ ਤਾਂ ਸਫਲਤਾ ਮਿਲੇਗੀ। ਉਹਨਾਂ ਨੂੰ ਨਸੀਹਤ ਇਹ ਦਿੱਤੀ ਜਾਂਦੀ ਹੈ ਕਿ ਸਰਸਵਤੀ ਸਮੇਤ ਸਾਰੇ ਦੇਵੀ ਦੇਵਤਾਵਾਂ ਦੀ ਪੂਜਾ ਕਰੋ ਤਾਂ ਪਾਸ ਹੋ ਜਾਵੋਗੇ। ਕਰਮ ਦਾ ਮਨਚਾਹਿਆ ਫਲ ਵੀ ਤਦੇ ਮਿਲਦਾ ਹੈ ਜਦ ਭਗਵਾਨ ਦੀ ਕਿਰਪਾ ਹੋਵੇ, ਅਜਿਹੇ ਵਰਗਲਾਉਂਦੇ ਪ੍ਰਵਚਨ ਵੱਡੇ ਪੈਮਾਨੇ ਉਤੇ ਬੱਚਿਆਂ ਦਾ ਭਵਿੱਖ ਚੌਪਟ ਕਰ ਰਹੇ ਹਨ।

ਸਮਾਜ ਵਿਚ ਫੈਲੀ ਇਸ ਬੀਮਾਰੀ ਦੇ ਕਾਰਨ ਵਿਗਿਆਨ ਪੜ੍ਹਣ ਵਾਲੇ ਬੱਚੇ ਵੀ ਪਾਠਕ੍ਰਮ ਦੀ ਕਿਤਾਬ ਬਾਦ ਵਿਚ ਖੋਲ੍ਹਦੇ ਹਨ, ਪਹਿਲਾਂ ਭਗਵਾਨ ਦੇ ਪੈਰਾਂ ਵਿਚ ਸਿਰ ਝੁਕਾਅ ਕੇ ਕਾਮਯਾਬੀ ਦੀ ਭੀਖ ਮੰਗਦੇ ਨਜ਼ਰ ਆਉਂਦੇ ਹਨ।

ਇਹ ਮਾਨਸਿਕਤਾ ਵਿਦਿਆਰਥੀਆਂ ਲਈ ਐਨੀ ਘਾਤਕ ਹੁੰਦੀ ਜਾ ਰਹੀ ਹੈ ਕਿ ਫੇਲ੍ਹ ਹੋ ਜਾਣ ਦੇ ਬਾਦ ਉਹ ਮੰਨਣ ਲੱਗਦੇ ਹਨ ਕਿ ਉਨ੍ਹਾਂ ਤੋਂ ਕੋਈ ਪਾਪ ਹੋ ਗਿਆ ਹੋਵੇਗਾ ਜਾਂ ਫਿਰ ਭਗਵਾਨ ਦੀ ਪੂਜਾ ਵਿਚ ਕੋਈ ਕਮੀ ਰਹਿ ਗਈ ਹੋਵੇਗੀ, ਇਸ ਲਈ ਇਹ ਹਸ਼ਰ ਹੋਇਆ ਹੈ। ਮਿਹਨਤ ਕਰਕੇ ਪਾਸ ਹੋਣ ਦੀ ਸਥਿਤੀ ਵਿਚ ਵੀ ਸਾਰਾ ਜ਼ੁੰਮਾ ਭਗਵਾਨ ਦੇ ਖਾਤੇ ਵਿਚ ਚਲਿਆ ਜਾਂਦਾ ਹੈ।

ਇਸ ਹਾਲਾਤ ਵਿਚ ਧਰਮ ਪੂਜਾ ਬੱਚਿਆਂ ਤੋਂ ਭਵਿੱਖ ਪ੍ਰਤੀ ਕੀ ਉਮੀਦ ਰੱਖੀ ਜਾਵੇ ? ਪੜ੍ਹਾਈ ਵਿਚ ਧਿਆਨ ਦੇਣ ਦੀ ਬਜਾਏ ਬੱਚੇ ਮੰਦਰਾਂ, ਚਰਚਾ ਅਤੇ ਮਜ਼ਾਰਾਂ ਉਤੇ ਜਾ ਕੇ ਪਾਸ ਹੋਣ ਦੀ ਅਰਦਾਸ ਕਰਦੇ ਹਨ। ਸਿਲਸਲਾ ਇਥੇ ਖਤਮ ਨਹੀਂ ਹੁੰਦਾ, ਭੂਤ-ਪ੍ਰੇਤ, ਜਾਦੂ

ਟੂਣਾ ਜਿਹੀਆਂ ਖਤਰਨਾਕ ਕਾਲਪਨਿਕ ਗੱਲਾਂ ਵੀ ਬੱਚੇ ਧਾਰਮਿਕ ਮਾਹੌਲ ਵਿਚੋਂ ਹੀ ਸਿਖਦੇ ਹਨ ਜਿਹਨਾਂ ਦੀ ਕੋਈ ਹੋਂਦ ਨਹੀਂ ਹੈ।

ਹਰ ਚੰਗਾ-ਬੁਰਾ ਕੰਮ ਧਰਮ ਤੋਂ ਹੀ ਹੁੰਦਾ ਹੈ, ਅਜਿਹੀ ਬੇਵਕੂਫੀ ਭਰੀ ਸਿਖਿਆ ਬੱਚਿਆਂ ਨੂੰ ਦੇ ਦਿੱਤੀ ਜਾਵੇ ਤਾਂ ਉਹ ਆਪਣੇ ਵੱਲੋਂ ਕੋਈ ਦਲੀਲ ਦੇ ਸਕਣਗੇ ? ਫਿਰ ਸਵਾਲ ਕਰਨਾ ਤਾਂ ਘੋਰ ਪਾਪ ਹੈ। ਇਹ ਗੱਲ ਉਹ ਸਿੱਖ ਹੀ ਚੁੱਕੇ ਹੁੰਦੇ ਹਨ। ਬੱਚਿਆਂ ਦੇ ਖੇਡਣ ਅਤੇ ਪੜ੍ਹਣ ਦੇ ਵਕਤ ਦਾ ਇਕ ਵੱਡਾ ਹਿੱਸਾ ਪੂਜਾ-ਪਾਠ, ਵਰਤ, ਮੰਨਤ ਅਤੇ ਧਾਰਮਿਕ ਪ੍ਰੋਗਰਾਮ ਵਿਚ ਬਰਬਾਦ ਹੋ ਰਿਹਾ ਹੈ ਪਰ ਇਸ ਗੱਲ ਉਤੇ ਕੋਈ ਹੱਲਾ ਨਹੀਂ ਮਚਾਉਂਦਾ। ਧਰਮਗੁਰੂਆਂ ਦੇ ਚਲ ਸਮਾਰੋਹਾਂ ਅਤੇ ਕੈਂਪਾਂ ਵਿਚ ਨੱਚਦੇ ਗਾਉਂਦੇ ਬੱਚਿਆਂ ਨੂੰ ਦੇਖ ਕੇ ਉਹਨਾਂ ਨਾਲ ਜੁੜੇ ਲੋਕਾਂ ਉਤੇ ਤਰਸ ਆਉਂਦਾ ਹੈ ਕਿ ਬੱਚਿਆਂ ਦਾ ਬਚਪਨ ਖੋਹਣ ਦਾ ਹੱਕ ਇਹਨਾਂ ਨੂੰ ਕਿਸਨੇ ਦਿੱਤਾ ?

ਮੁੱਠੀ ਭਰ ਪੇਸ਼ੇਵਰ ਲੋਕਾਂ ਦੀ ਮੁਫਤ ਰੋਜ਼ੀ ਦੇ ਲਈ ਬੱਚਿਆਂ ਨੂੰ ਦਾਅ ਉਤੇ ਲਗਾਉਣਾ ਉਹਨਾਂ ਦੇ ਨਾਲ ਧੋਖਾ ਨਹੀਂ ਤਾਂ ਹੋਰ ਕੀ ਹੈ? ਬੱਚਿਆਂ ਨੂੰ ਆਜ਼ਾਦੀ ਨਾਲ ਜਿਉਣ ਦਾ ਹੱਕ ਜੇਕਰ ਨਹੀਂ ਮਿਲਦਾ ਤਾਂ ਚੰਗੇ ਵਿਗਿਆਨਕ, ਡਾਕਟਰ, ਇੰਜਨੀਅਰ ਦੇਸ਼ ਵਿਚ ਕਿਸ ਤਰ੍ਹਾਂ ਪੈਦਾ ਹੋਣਗੇ, ਸਮਝ ਤੋਂ ਦੂਰ ਹੈ।

ਜ਼ਰੂਰਤ ਮਾਪਿਆਂ ਦੇ ਜਾਗਣ ਦੀ ਹੈ ਜੋ ਬੱਚਿਆਂ ਨੂੰ ਧਾਰਮਿਕ ਪੰਡਾਲਾਂ ਵਿਚ ਧੱਕ ਕੇ ਸਮਝਦੇ ਹਨ ਕਿ ਉਹਨਾਂ ਦਾ ਭਲਾ ਹੋ ਗਿਆ ਅਤੇ ਉਹਨਾਂ ਦੀ ਜ਼ਿੰਦਗੀ ਬਣ ਗਈ। ਹਕੀਕਤ ਇਹ ਹੈ ਕਿ ਪੰਡਾਲਾਂ ਵਿਚ ਜਾਣ ਤੋਂ ਬਾਦ ਤਾਂ ਬੱਚੇ ਨਾ ਘਰ ਦੇ ਰਹਿੰਦੇ ਹਨ ਨਾ ਘਾਟ ਦੇ ਅਤੇ ਇਹ ਧਾਰਮਿਕ ਜਾਲਸਾਜ਼ੀ ਜਦ ਤੱਕ ਉਹਨਾਂ ਨੂੰ ਸਮਝ ਵਿਚ ਆਉਂਦੀ ਹੈ ਤਦ ਤੱਕ ਬੱਚਿਆਂ ਦਾ ਭਵਿੱਖ ਬਰਬਾਦ ਹੋ ਚੁੱਕਾ ਹੁੰਦਾ ਹੈ।

(ਸਰਿਤਾ ਵਿਚੋਂ ਅਨੁਵਾਦ : ਪਵਨ ਕੁਮਾਰ ਰੱਤੋਂ)

---

ਮਿੰਨੀ ਕਹਾਣੀਆਂ

## ਫਾਰਮੈਲਟੀ

### ਚਰਨਜੀਤ ਸਿੰਘ ਮੁਕਤਸਰ

ਬਚਨ ਸਿਹੁੰ ਨੂੰ ਕਾਫੀ ਸਮਾਂ ਹੋ ਗਿਆ ਸੀ, ਗੁਰਦੁਆਰੇ 'ਚ ਲਿਖੇ ਮੁੱਖ ਵਾਕ ਦੇ ਅਰਥ ਸਮਝਦਿਆਂ, ਪਰ ਉਸਨੂੰ ਕੁਝ ਵੀ ਸਮਝ ਨਹੀਂ ਸੀ ਆ ਰਿਹਾ। ਇੰਨੇ ਨੂੰ ਇਕ ਅੰਮ੍ਰਿਤਧਾਰੀ ਨੌਜਵਾਨ ਭੱਜਿਆ-ਭੱਜਿਆ ਆਇਆ ਅਤੇ ਬਚਨ ਸਿਹੁੰ ਦੇ ਅੱਗੇ ਖੜ੍ਹੇ ਕੇ ਵਾਕ ਪੜ੍ਹਨ ਲੱਗਾ। ਉਸਨੇ ਕੋਈ ਅੱਧਾ ਕੁ ਮਿੰਟ ਮੂੰਹ 'ਚ ਮਿਣ-ਮਿਣ ਕੀਤੀ ਅਤੇ ਬੜੀ ਕਾਹਲੀ ਨਾਲ ਵਾਪਸ ਮੁੜ ਗਿਆ। ਬਚਨ ਸਿਹੁੰ ਹੈਰਾਨ ਸੀ ਕਿ ਜੋ ਉਹਨੂੰ ਏਨੇ ਚਿਰ 'ਚ ਸਮਝ ਨਹੀਂ ਆਇਆ, ਇਹ ਸਕਿੰਟਾਂ 'ਚ ਕਿਵੇਂ ਸਮਝ ਕੇ ਚਲਾ ਗਿਆ। ਉਸਦਾ ਜੀਅ ਕੀਤਾ ਕਿ ਕਿਉਂ ਨਾ ਏਸੇ ਤੋਂ ਹੀ ਅਰਥ ਸਮਝ ਲਏ ਜਾਣ। ਜੋੜਾ-ਘਰ ਤੋਂ ਜਦੋਂ ਉਹ ਨੌਜਵਾਨ ਜੋੜਾ ਪਾਉਣ ਲੱਗਾ ਤਾਂ ਬਚਨ ਸਿਹੁੰ ਨੇ ਨੌਜਵਾਨ ਤੋਂ ਇਸ ਬਾਰੇ ਪੁੱਛ ਹੀ ਲਿਆ ਤਾਂ ਨੌਜਵਾਨ ਕਾਹਲੀ ਨਾਲ ਬੋਲਿਆ, "ਉਹ ਬੱਸ... ਜੀ ਉਹ ਸ਼ਬਦ ਤਾਂ ਦਿਲ 'ਚ ਉੱਤਰ ਗਏ, ਉਹ ਹੁਣ ਨਹੀਂ ਦੱਸੇ ਜਾ ਸਕਦੇ, ਨਾਲੇ ਉਹ ਕਿਸੇ ਨੂੰ ਦੱਸੀਦੇ ਵੀ ਨਹੀਂ।"

"ਪਰ ਮੈਨੂੰ ਫੇਰ ਵੀ ਤੁਸੀਂ ਉਸ ਵਾਕ ਦੇ ਅਰਥਾਂ ਬਾਰੇ ਕੁੱਝ ਤਾਂ ਦੱਸੋ, ਤੁਹਾਡੀ ਬੜੀ ਮੇਹਰਬਾਨੀ ਹੋਵੇਗੀ।" ਬਚਨ ਸਿਹੁੰ ਨੇ ਬੜੀ ਹਲੀਮੀ ਨਾਲ ਕਿਹਾ।

"ਓਹ ਬਜ਼ੁਰਗੋ, ਸੱਚ ਦੱਸਾਂ ਤਾਂ, ਮੈਨੂੰ ਵੀ ਉੱਥੇ ਲਿਖਿਆ ਕੁਝ ਵੀ ਸਮਝ ਨਹੀਂ ਆਇਆ, ਇਹ ਸਭ ਕੁਝ ਤਾਂ ਸਿਰਫ ਇਕ ਫਾਰਮੈਲਟੀ ਸੀ," ਨੌਜਵਾਨ ਤਾਂ ਏਨਾ ਕਹਿ ਕੇ ਤੁਰਦਾ ਬਣਿਆ ਪਰ ਬਚਨ ਸਿਹੁੰ ਕਿੰਨਾ ਚਿਰ ਹੀ ਫਾਰਮੈਲਟੀ ਦਾ ਮਤਲਬ ਸਮਝਣ ਲਈ ਹੀ ਕੁਲਝਦਾ ਰਿਹਾ ।

---

## ਸੇਵਾ

### ਨਿਰਮਲ ਸਿੰਘ ਮਾਹਲਾ

"ਪੁੱਤ! ਮੇਰੀ ਜੁੱਤੀ ਫੜਾਈਂ ਜਰਾ। ਜੁਆਕਾਂ ਨੇ ਪਤਾ ਨਹੀਂ ਕਿੱਥੇ ਸੁੱਟਤੀ, ਪੈਰਾਂ 'ਚ ਰੋੜ ਚੁਭਣਗੇ।" ਬਜ਼ੁਰਗ ਦੇ ਮੂੰਹੋਂ ਮਸਾਂ ਹੀ ਨਿਕਲਿਆ।

"ਏਹਨੇ ਵੀ ਕੋਈ ਅੜਾਉਣੀ ਪਾਈ ਰੱਖਣੀ ਐ ਉਧਰ ਬਾਬਾ ਜੀ ਦੇ ਆਉਣ ਦਾ ਟਾਈਮ ਹੋਈ ਜਾਂਦੈ।" ਉਹ ਇੰਨਾ ਕਿਹਾ ਕਿ ਜੁੱਤੀ ਫੜਾਏ ਬਗੈਰ ਘਰੋਂ ਨਿਕਲ ਗਿਆ ਅਤੇ ਜਾਂਦਾ ਹੀ ਬਾਬੇ ਜੀ ਦੇ ਕਾਰ ਚੋਂ ਉੱਤਰ ਕੇ ਸਟੇਜ ਤੱਕ ਜਾਣ ਦੇ ਰਸਤੇ 'ਚ ਸਪੰਜ ਵਿਛਾਉਣ 'ਚ ਰੁਝ ਗਿਆ।



ਸਮਕਾਲੀਆਂ ਦੀ ਨਜ਼ਰ ਵਿੱਚ

# ਪੰਜਾਬ ਅਤੇ ਹਰਿਆਣਾ ਹਾਈਕੋਰਟ ਦਾ 13 ਨੰਬਰ ਕਮਰਾ

ਇਕ ਪ੍ਰੈਸ ਰਿਪੋਰਟ ਅਨੁਸਾਰ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਅਦਾਲਤ ਦਾ ਤੇਰਾਂ ਨੰਬਰ ਕਮਰਾ ਬਦਲ ਕੇ ਬਾਰਾਂ (ਏ) ਕਰ ਦਿੱਤਾ ਗਿਆ ਸੀ। ਪ੍ਰਸ਼ਾਸਨ ਦੇ ਇਸ ਕਦਮ 'ਤੇ ਆਪੱਤੀ ਕਰਦੇ ਹੋਏ ਕੁਝ ਬੁੱਧੀਜੀਵੀਆਂ ਨੇ ਹਾਈ ਕੋਰਟ ਦੇ ਇਕ ਵਕੀਲ ਡਾ. ਐੱਮ. ਐੱਸ. ਰਾਹੀਂ ਵੱਲੋਂ ਇਕ ਪਟੀਸ਼ਨ ਦਾਇਰ ਕਰਵਾਈ ਜਿਸ ਵਿਚ ਉਨ੍ਹਾਂ ਨੇ ਕਮਰੇ ਦਾ ਨੰਬਰ ਤੇਰਾਂ ਤੋਂ ਬਦਲ ਕੇ ਬਾਰਾਂ (ਏ) ਕਰਨ ਬਾਰੇ ਇਤਰਾਜ਼ ਕੀਤਾ। ਪਟੀਸ਼ਨਰਾਂ ਦਾ ਵਿਚਾਰ ਹੈ ਕਿ ਕਮਰੇ ਦਾ ਨੰਬਰ ਇਸ ਕਰਕੇ ਬਦਲਿਆ ਗਿਆ ਹੈ ਕਿਉਂਕਿ ਮਾਣਤਾ ਅਨੁਸਾਰ ਤੇਰਾਂ ਨੰਬਰ ਨੂੰ ਬਦਕਿਸਮਤ ਸਮਝਿਆ ਜਾਂਦਾ ਹੈ। ਸ਼ਾਇਦ ਇਹ ਹੀ ਕਾਰਨ ਹੈ ਕਿ ਚੰਡੀਗੜ੍ਹ ਵਿਚ ਵੀ ਤੇਰਾਂ ਸੈਕਟਰ ਨਹੀਂ ਨਾ ਹੀ ਇਸ ਨੰਬਰ ਦਾ ਸੈਕਟਰ ਪੰਚਕੂਲਾ ਵਿਚ ਹੈ। ਪਰ ਇਹ ਗੱਲ ਸਭ ਲੋਕ ਜਾਣਦੇ ਹਨ ਕਿ ਸਿੱਖ ਧਰਮ ਵਿਚ ਤੇਰਾਂ ਨੂੰ ਉਚੇਚਾ ਸਥਾਨ ਮਿਲਿਆ ਹੋਇਆ ਹੈ। ਅਸਲ ਵਿਚ ਗੁਰੂ ਨਾਨਕ ਦੇਵ ਦੇ ਜੀਵਨ ਨਾਲ ਇੱਕ ਘਟਨਾ ਦਾ ਸਬੰਧ ਤੇਰਾਂ ਜਿਸ ਤੋਂ 'ਤੇਰਾਂ' ਦਾ ਸੰਕੇਤ ਮਿਲਦਾ ਹੈ, ਨਾਲ ਜੁੜਿਆ ਹੋਇਆ ਹੈ। ਗੁਰੂ ਸਾਹਿਬ ਨੇ 'ਤੇਰਾਂ' ਕਹਿ ਕੇ ਹੀ ਲੋੜਵੰਦਾਂ ਦੀ ਸੇਵਾ ਦਾ ਸੁਨੇਹਾ ਦਿੱਤਾ ਸੀ।

ਖੈਰ ਨੰਬਰ ਕੋਈ ਵੀ ਹੋਵੇ ਉਸ ਨਾਲ ਚੰਗਾ ਜਾਂ ਮਾੜਾ ਹੋਣ ਦਾ ਕੋਈ ਸਬੰਧ ਨਹੀਂ। ਚੰਗੇ ਮਾੜੇ ਬੰਦਿਆਂ ਦੇ ਐਕਸ਼ਨ ਹੁੰਦੇ ਹਨ। ਮਨੁੱਖਾਂ ਦੀਆਂ ਜਿਹੜੀਆਂ ਗਤੀਵਿਧੀਆਂ ਤੋਂ ਮਾਨਵ ਦਾ ਭਲਾ ਹੁੰਦਾ ਹੋਵੇ ਉਹ ਚੰਗੀਆਂ ਹਨ ਅਤੇ ਜਿਹੜੀਆਂ ਤੋਂ ਮਨੁੱਖ ਮਾਤਰ ਦਾ ਨੁਕਸਾਨ ਹੁੰਦਾ ਹੋਵੇ ਉਹ ਮਾੜੀਆਂ ਹਨ। ਪਰ ਬਹੁਤ ਸਾਰੇ ਜੋਤਸ਼ੀਆਂ, ਨਜੂਮੀਆਂ ਅਤੇ ਹੋਰ ਵਹਿਮ ਭਰਮ ਫੈਲਾਉਣ ਵਾਲੇ ਲੋਕਾਂ ਦਾ ਤਾਂ ਰੁਜ਼ਗਾਰ ਹੀ ਵਹਿਮਾਂ-ਭਰਮਾਂ ਨਾਲ ਜੁੜਿਆ ਹੋਇਆ ਹੈ। ਇਹ ਲੋਕ ਹੋਰਾਂ ਨੂੰ ਵਹਿਮਾਂ ਵਿਚ ਫਸਾ ਕੇ ਭਾਰੀ ਦੌਲਤ ਇਕੱਠੀ ਕਰਨ ਦੇ ਯੋਗ ਹੋ ਜਾਂਦੇ ਹਨ। ਅਸਲ ਵਿਚ ਕਸੂਰ ਬਹੁਤਾ ਉਨ੍ਹਾਂ ਲੋਕਾਂ ਦਾ ਹੀ ਹੁੰਦਾ ਹੈ ਜੋ ਅਜਿਹੇ ਦੰਭੀਆਂ ਕੋਲ ਫਸਦੇ ਹਨ। ਇਹ ਵੇਖਣ ਵਿਚ ਆਇਆ ਹੈ ਕਿ ਭਾਰਤ ਵਿਚ ਪੜ੍ਹੇ ਲਿਖੇ ਲੋਕ ਵੀ ਇਸ ਤਰ੍ਹਾਂ ਦੇ ਵਹਿਮਾਂ-ਭਰਮਾਂ ਵਿਚ ਵਿਸ਼ਵਾਸ ਰੱਖਦੇ ਹਨ। ਇਨ੍ਹਾਂ ਵਿਚ ਵੱਡੇ-ਵੱਡੇ ਸਿਆਸਤਦਾਨ, ਵਿਗਿਆਨੀ ਜਾਂ ਜੱਜ ਆਦਿ ਵੀ ਸ਼ਾਮਲ ਹਨ। ਅਜਿਹੇ ਨਾਮਵਰ ਬੰਦਿਆਂ ਤੋਂ ਸੰਕੇਤ ਲੈ ਕੇ ਹੋਰ ਲੋਕ ਵੀ ਇਸ ਚੱਕਰ ਵਿਚ ਪੈ ਜਾਂਦੇ ਹਨ। ਜੋਤਸ਼ੀਆਂ ਅਤੇ ਨਜੂਮੀਆਂ ਦਾ ਤੋਰੀ-ਫੁਲਕਾ ਚੱਲਦਾ ਰਹਿੰਦਾ ਹੈ। ਕੁਝ ਸਿਆਸੀ ਪਾਰਟੀਆਂ ਦੇ ਨੇਤਾ ਤਾਂ ਉਂਗਲਾਂ ਵਿਚ ਕਈ ਕਿਸਮ ਦੇ 'ਪੱਥਰਾਂ' ਵਾਲੀਆਂ 'ਸ਼ੁਭ ਸ਼ਗਨ' ਅੰਗੂਠੀਆਂ ਪਾ ਕੇ ਰੱਖਦੇ ਹਨ ਅਤੇ ਉਹ ਕਈ ਕਿਸਮ ਦਾ ਪਖੰਡ ਅਤੇ ਹੋਰ ਤਾਂਤਰਿਕ ਕਾਰਵਾਈਆਂ ਸ਼ਰ੍ਹੇਆਮ ਕਰਦੇ ਰਹਿੰਦੇ ਹਨ ਜਿਸ ਕਾਰਨ ਆਮ ਲੋਕਾਂ ਵਿਚ ਵੀ ਗੈਰ-ਵਿਗਿਆਨਕ ਨਜ਼ਰੀਆ ਪ੍ਰਚਲਿਤ ਹੁੰਦਾ ਰਹਿੰਦਾ ਹੈ।

ਭਾਰਤ ਦੇ ਸੰਵਿਧਾਨ ਵਿਚ ਲੋਕਾਂ ਦਾ ਇਹ ਫਰਜ਼ ਵੀ ਦਰਜ ਹੈ ਕਿ ਉਹ 'ਵਿਗਿਆਨਕ ਨਜ਼ਰੀਆਂ ਰੱਖਣ, ਮਾਨਵਵਾਦੀ ਬਣਨ ਅਤੇ ਘੋਖ ਤੇ ਸੁਧਾਰ ਦਾ ਰਾਹ ਅਪਣਾਉਣ'। ਉਂਜ ਵੀ ਨਿਆਂਪਾਲਿਕਾ ਕਿਸੇ ਵੀ ਕਰਮ ਕਾਂਡ ਜਾਂ ਤਾਂਤਰਿਕ ਨੂੰ ਮਾਨਤਾ ਨਹੀਂ ਦੇ ਸਕਦੀ। ਜੇਕਰ ਇਨਸਾਫ ਵੀ ਵਹਿਮਾਂ-ਭਰਮਾਂ ਜਾਂ ਕਰਮ ਕਾਂਡਾਂ ਦੇ ਹਵਾਲੇ ਕਰ ਦਿੱਤਾ ਗਿਆ ਤਾਂ ਫੇਰ ਕੋਈ ਵੀ ਜੋਤਸ਼ੀ ਜਾਂ ਤਾਂਤਰਿਕ ਤਾਂ ਕਦੇ ਕੇਸ ਹਾਰੇਗਾ ਹੀ ਨਹੀਂ। ਪੰਜਾਬ ਵਿਚ ਤਰਕਸ਼ੀਲ ਲਹਿਰ ਅਤੇ ਗਿਆਨ ਵਿਗਿਆਨ ਸੰਮਤੀ ਲੋਕਾਂ ਵਿਚ ਫੈਲੇ ਵਹਿਮਾਂ-ਭਰਮਾਂ ਨੂੰ ਖਤਮ ਕਰਨ ਲਈ ਸੰਘਰਸ਼ ਕਰ ਰਹੀਆਂ ਹਨ। ਤਰਕਸ਼ੀਲ ਲਹਿਰ ਨੂੰ ਇਸ ਖੇਤਰ ਵਿਚ ਕਾਫੀ ਕਾਮਯਾਬੀ ਮਿਲੀ ਹੈ। ਪਰ ਫੇਰ ਵੀ ਲੱਖਾਂ ਲੋਕ ਕਰਮਾਂ ਕਾਂਡਾਂ ਅਤੇ ਵਹਿਮਾਂ-ਭਰਮਾਂ ਵਿਚ ਫਸੇ ਹੋਏ ਹਨ। ਅਸਲ ਵਿਚ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਸਿਲੇਬਸਾਂ ਵਿਚ ਸਾਰਾ ਪਾਠਕ੍ਰਮ ਵਿਗਿਆਨਕ ਲੀਹਾਂ 'ਤੇ ਹੀ ਹੋਣਾ ਚਾਹੀਦਾ ਹੈ। ਨਾਲ ਦੀ ਨਾਲ ਸਾਰੇ ਵਿੱਦਿਅਕ ਅਦਾਰਿਆਂ ਵਿਚ ਵਹਿਮਾਂ-ਭਰਮਾਂ ਦੇ ਖਿਲਾਫ ਗੋਸ਼ਟੀਆਂ ਅਤੇ ਸੈਮੀਨਾਰ ਹੋਣੇ ਚਾਹੀਦੇ ਹਨ। ਲੋਕਾਂ ਨੂੰ ਕੁਰਾਹੇ ਪਾਉਣ ਵਾਲੇ ਤਾਂਤਰਿਕਾਂ ਖਿਲਾਫ ਕਾਨੂੰਨੀ ਕਾਰਵਾਈ ਹੋਣੀ ਚਾਹੀਦੀ ਹੈ। ਸਿਆਸਤਦਾਨਾਂ ਨੂੰ ਅਜਿਹੀਆਂ ਗਤੀਵਿਧੀਆਂ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਕੋਈ ਵੀ ਕੌਮ ਜੀਵਨ ਅਤੇ ਕੁਦਰਤ ਪ੍ਰਤੀ ਵਿਗਿਆਨਕ ਅਤੇ ਮਾਨਵਵਾਦੀ ਪਹੁੰਚ ਅਪਣਾਏ ਬਿਨਾਂ ਤਰੱਕੀ ਨਹੀਂ ਕਰ ਸਕਦੀ। ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਦੁਬਾਰਾ ਤੇਰਾਂ ਨੰਬਰ ਕਮਰਾ ਨਿਸਚਿਤ ਕਰਕੇ ਉਚਿਤ ਕਾਰਵਾਈ ਕੀਤੀ ਹੈ। ਇਸ ਕਾਰਵਾਈ ਤੋਂ ਸਮਾਜ ਵਿਚ ਰਹਿੰਦੇ ਹੋਰ ਲੋਕਾਂ ਨੂੰ ਵੀ ਹਾਂ-ਪੱਖੀ ਸੰਕੇਤ ਲੈਣਾ ਚਾਹੀਦਾ ਹੈ ਅਤੇ ਵਹਿਮਾਂ-ਭਰਮਾਂ, ਕਰਮ ਕਾਂਡਾਂ ਅਤੇ ਨਜੂਮੀ ਕਰਾਮਾਤਾਂ ਨੂੰ ਮੁੱਢੋਂ ਹੀ ਨਕਾਰ ਦੇਣਾ ਚਾਹੀਦਾ ਹੈ ਤਾਂ ਜੋ ਉਨ੍ਹਾਂ ਦਾ ਜੀਵਨ ਮਾਨਸਿਕ ਗੁਲਾਮੀ ਦੀਆਂ ਜ਼ੰਜੀਰਾਂ ਤੋਂ ਮੁਕਤ ਹੋ ਸਕੇ।

(ਸੰਪਦਾਕੀ ਨੋਟ - ਦੇਸ਼ ਸੇਵਕ)

---

ਵਰਨਣਯੋਗ ਹੈ ਕਿ ਰਜਿਸਟਰਾਰ ਨੇ ਸਬੰਧਤ ਕੇਸ ਦੀ ਕਿਸਮ ਦੇਖ ਕੇ ਮਾਹਿਰ ਜੱਜ ਕੋਲ ਸੁਣਵਾਈ ਲਈ ਭੇਜਣਾ ਹੁੰਦਾ ਹੈ। ਕੋਈ ਹੱਲ ਨਾ ਲੱਭਦਾ ਦੇਖ ਰਜਿਸਟਰਾਰ ਨੇ ਇਸ ਮਾਮਲੇ ਤੇ ਹਾਈ ਕੋਰਟ ਦੇ ਚੀਫ ਜਸਟਿਸ ਦੀ ਰਾਏ ਲੈਣੀ ਬੇਹਤਰ ਸਮਝੀ ਤੇ ਚੀਫ ਜਸਟਿਸ ਨੇ ਸਾਰੇ ਮਾਮਲੇ ਨੂੰ ਬੜੀ ਡੂੰਘਾਈ ਨਾਲ ਵਾਚਦਿਆਂ ਸਬੰਧਤ ਜੱਜ ਦੇ ਕਮਰੇ ਅੱਗਿਓਂ 12 -ਏ ਦੀ ਲਟਕਦੀ ਤਖਤੀ ਹਟਵਾ ਕੇ 13 ਨੰਬਰ ਦੀ ਤਖਤੀ ਮੁੜ ਲਾਉਣ ਦੀ ਸਲਾਹ ਦੇ ਦਿੱਤੀ।

(ਨਵਾਂ ਜਮਾਨਾ)

# ਇੱਛਾਧਾਰੀ ਨਾਗ

**ਆਸ਼ੂਤੋਸ਼ ਜਲਾਲਾਬਾਦ**

ਘਟਨਾ ਜਨਵਰੀ 2005 ਦੇ ਆਖਰੀ ਹਫਤੇ ਦੀ ਹੈ ਜਦੋਂ ਕੁਝ ਢੋਂਗੀਂ ਲੋਕਾਂ ਨੇ ਸਸਤੀ ਸ਼ੋਹਰਤ ਪ੍ਰਾਪਤ ਕਰਨ ਲਈ ਪਖੰਡ ਦਾ ਵਿਖਾਵਾ ਕਰਦਿਆਂ ਜਲਾਲਾਬਾਦ (ਪ) ਤੋਂ ਹਿਸਾਲ ਵਾਲੀ ਸੜਕ 'ਤੇ ਇੱਛਾਧਾਰੀ ਨਾਗ ਦੇਵਤੇ ਦੇ ਪ੍ਰਗਟ ਹੋਣ ਦੀ ਅਫਵਾਹ ਫੈਲਾ ਦਿੱਤੀ। ਪ੍ਰੈਸ ਮੀਡੀਏ ਰਾਹੀਂ ਇਸ ਘਟਨਾ ਦੀ ਖ਼ਬਰ ਪੂਰੇ ਇਲਾਕੇ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ। ਤਮਾਸ਼ਬੀਨ ਅਤੇ ਬੀਮਾਰ ਮਾਨਸਿਕਤਾ ਦੇ ਲੋਕ, ਨਾਗ ਦੇਵਤੇ ਦੇ ਦਰਸ਼ਨ ਕਰਨ ਲਈ ਵਹੀਰਾਂ ਘੱਤੀ ਉਪਰੋਕਤ ਜਗ੍ਹਾ 'ਤੇ ਇਕੱਠੇ ਹੋਣ ਲੱਗੇ। ਕੁਝ ਸ਼ਰਾਰਤੀ ਅਨਸਰਾਂ ਨੇ ਲੋਕਾਂ ਦੀ ਨਾਗ ਦੇਵਤੇ ਪ੍ਰਤੀ ਸ਼ਰਧਾ ਅਤੇ ਇਕੱਠੇ ਹੁੰਦੇ ਚੜ੍ਹਾਵੇ ਨੂੰ ਹੱੜਪਣ ਲਈ, ਸਰਕਾਰੀ ਜਗ੍ਹਾ 'ਤੇ ਕਬਜਾ ਕਰਨ ਹਿੱਤ, ਉਥੇ ਨਾਗ ਦੇਵਤੇ ਲਈ ਪੂਜਾ-ਸਥਾਨ ਬਣਾਉਣ ਦਾ ਐਲਾਨ ਕਰ ਦਿੱਤਾ। ਆਮ ਜਨਤਾ ਵਿਚ ਇਹ ਪ੍ਰਚਾਰਿਆ ਗਿਆ ਕਿ ਇਹ ਇੱਛਾਧਾਰੀ ਨਾਗ ਹੈ, ਜੋ ਸਵੇਰੇ ਚਾਰ ਵਜੇ ਲਾਲ-ਸੁਰਖ ਕਪੜੇ ਪਹਿਨੀ ਔਰਤ ਦਾ ਰੂਪ ਧਾਰਨ ਕਰ ਲੈਂਦਾ ਹੈ, ਜੋ ਦੇਖਦਿਆਂ ਹੀ ਦੇਖਦਿਆਂ ਅਲੋਪ ਹੋ ਜਾਂਦੀ ਹੈ। ਦਿਨ ਵਿਚ ਕਈ ਵਾਰ ਟਿੱਬੇ 'ਤੇ ਆ ਕੇ ਨਾਗ ਦੇਵਤੇ ਦੇ ਰੂਪ ਵਿਚ ਇਹ ਦਰਸ਼ਨ ਦਿੰਦਾ ਹੈ। ਇਹ ਨਾਗ ਦੇਵਤਾ ਕਿਸੇ ਨੂੰ ਡੰਗਦਾ ਵੀ ਨਹੀਂ, ਇਹ ਤਾਂ ਕੁਦਰਤ ਦਾ ਕ੍ਰਿਸ਼ਮਾ ਹੈ ਜਿਸਨੇ ਰੇਲਵੇ ਕਲੋਨੀ ਜਲਾਲਾਬਾਦ (ਪ) ਦੇ ਨਿਵਾਸੀਆਂ ਨੂੰ ਸ਼ਾਖਸ਼ਾਤ ਦਰਸ਼ਨ ਦੀਦਾਰ ਬਖਸ਼ੇ ਹਨ। ਇਹ ਸਿਲਸਿਲਾ ਜੋ ਪਿਛਲੇ ਪੰਜ ਦਿਨਾਂ ਤੋਂ ਚਲ ਰਿਹਾ ਸੀ, ਲੋਕ ਨਾਗ ਦੇਵਤਾ ਦਾ ਅਸ਼ੀਰਵਾਦ ਹਾਸਲ ਕਰਨ ਲਈ ਉਥੇ ਚੜ੍ਹਾਵਾ ਚੜ੍ਹਾਉਂਦੇ ਰਹੇ ਸਨ, ਇੱਥੋਂ ਤਕ ਕੇ ਕੁਝ ਪੱਤਰਕਾਰ ਅਤੇ ਪ੍ਰੈਸ ਫੋਟੋਗ੍ਰਾਫਰ ਵੀ ਆਏ ਪਰ ਕਿਸੇ ਨੇ ਵੀ ਇਸ ਸਾਰੇ ਘਟਨਾ ਕਰਮ ਦੀ ਵਿਗਿਆਨਿਕ ਪੜਚੋਲ ਕਰਨ ਦੀ ਜੁਅਰਤ ਨਹੀਂ ਸੀ ਕੀਤੀ। ਇੱਕ ਪੱਤਰਕਾਰ ਦੋਸਤ ਦਾ ਫੋਨ ਆਉਣ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੀ ਲੋਕਲ ਇਕਾਈ ਦਾ ਸਕੱਤਰ ਹੋਣ ਦੇ ਨਾਤੇ ਮੈਂ ਆਪਣੇ ਕੁਝ ਸਾਥੀਆਂ ਨਾਲ ਉਪਰੋਕਤ ਘਟਨਾ ਸਥਾਨ 'ਤੇ ਪਹੁੰਚਿਆ। ਉਸ ਸਮੇਂ ਉੱਥੇ ਲੱਗਭਗ ਸੌ ਵਿਅਕਤੀਆਂ ਦਾ ਇਕੱਠ ਹੋ ਚੁੱਕਾ ਸੀ, ਜਿੰਨ੍ਹਾਂ ਵਿਚ ਬਹੁਤੇ ਰੇਲਵੇ ਕਲੋਨੀ ਦੇ ਨਿਵਾਸੀ, ਕੁਝ ਸਵੇਰੇ ਵੇਲੇ ਸ਼ਹਿਰ ਨੂੰ ਕੰਮ ਦੀ ਭਾਲ ਵਿਚ ਆ ਰਹੇ ਰਾਹੀ-ਪਾਂਧੀ ਅਤੇ ਸਕੂਲਾਂ ਦੇ ਵਿਦਿਆਰਥੀ ਲੱਗਦੇ ਸਨ। ਪੜਤਾਲ ਕਰਨ ਤੇ ਪਤਾ ਲੱਗਿਆ ਕਿ ਇਹ ਕਾਲਾ ਫਨੀਅਰ ਕੋਬਰਾ ਜਾਤੀ ਦਾ ਠੰਡ ਦਾ ਮਾਰਿਆ ਇਕ ਸੱਪ ਸੀ। ਸੱਪ ਜੋ ਲਗਭਗ ਅੱਠ ਫੁੱਟ ਲੰਬਾ ਸੀ, ਸੈਂਟਰ ਵਿਚ ਸੱਟ ਮਾਰੀ ਹੋਣ ਕਾਰਨ ਜਖ਼ਮੀ ਹੋ ਚੁੱਕਾ ਸੀ। ਸੱਪ ਦੇ ਨਾ ਕੱਟਣ ਦੇ ਦਾਅਵੇ ਫੂਕ ਨਿਕਲ ਗਈ ਜਦੋਂ ਉੱਥੇ ਹਾਜਰ ਲੋਕਾਂ ਨੂੰ ਸੱਪ ਦਾ ਮੂੰਹ ਖੋਲ ਕੇ ਦਿਖਾਇਆ ਗਿਆ ਕਿ ਇਸਦੇ ਕੱਟਣ ਵਾਲੇ ਜਹਿਰੀਲੇ ਦੰਦਾਂ ਨੂੰ ਕੱਢਿਆ ਹੋਇਆ ਸੀ ਜਿਸਤੋਂ ਸਪਸ਼ਟ ਹੁੰਦਾ ਸੀ ਕਿ ਸੱਪ ਨੂੰ ਕਿਸੇ ਸਪੇਰੇ ਨੇ ਛੱਡਣ ਹਿੱਤ ਜਾਂ ਕਿਸੇ ਵਲੋਂ ਸਾਜਿਸ਼ ਤਹਿਤ ਇੱਥੇ ਛੱਡਿਆ ਗਿਆ ਸੀ। ਹੁਣ ਚਾਲਬਾਜ ਲੋਕ ਸੋਚੀ ਸਮਝੀ ਚਾਲ ਤਹਿਤ ਭੋਲੀ-ਭਾਲੀ ਜਨਤਾ ਦੇ ਧਾਰਮਿਕ ਜਜ਼ਬਾਤਾਂ ਨੂੰ ਭੜਕਾ ਕੇ ਉਨ੍ਹਾਂ ਦੀ ਮਾਨਸਿਕ ਅਤੇ ਆਰਥਿਕ ਲੁਟ ਕਰ ਰਹੇ ਸਨ। ਤਰਕਸ਼ੀਲ ਪੜਤਾਲ ਵਿਚ ਇਹ ਲੋਕ ਅਸਫਲ ਹੋ ਗਏ ਸਨ। ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਗੈਬੀ ਸ਼ਕਤੀ ਸਿੱਧ ਕਰਨ ਵਾਲੇ ਨੂੰ ਪੰਜ ਲੱਖ ਰੁ: ਦੀ ਨਗਦ ਰਾਸ਼ੀ ਦੇਣ ਦਾ ਐਲਾਨ ਕੀਤਾ ਗਿਆ। ਕੋਈ ਵੀ ਵਿਅਕਤੀ ਚੈਲਿੰਜ਼ ਨੂੰ ਕਬੂਲ ਕਰਨ ਲਈ ਅੱਗੇ ਨਾ ਆਇਆ। ਆਖਰਕਾਰ ਇਨ੍ਹਾਂ ਲੋਕਾਂ ਨੇ ਆਨਾ-ਕਾਨੀ ਕਰਦਿਆਂ ਸੱਪ ਤਰਕਸ਼ੀਲਾਂ ਦੇ ਹਵਾਲੇ ਕਰ ਦਿੱਤਾ। ਸਾਇੰਸ ਮਾਸਟਰ ਹੋਣ ਦੇ ਕਾਰਨ ਅਸੀਂ ਇਸਨੂੰ ਆਪਣੇ ਸਕੂਲ (ਸ. ਹ. ਸਕੂਲ, ਸਵਾਹਵਾਲਾ) ਵਿਖੇ ਲੈ ਗਿਆ ਕਿਉਂਕਿ ਅਸੀਂ ਆਪਣੇ ਅਧਿਆਪਕ ਸਾਥੀਆਂ ਅਤੇ ਵਿਦਿਆਰਥੀਆਂ ਨੂੰ ਅਖੌਤੀ ਇੱਛਾਧਾਰੀ ਨਾਗ ਦੀ ਅਸਲੀਅਤ ਬਾਰੇ ਦੱਸਣਾ ਚਾਹੁੰਦੇ ਸਾਂ :

ਅਸਲ ਵਿਚ ਕੋਈ ਵੀ ਜੀਵ ਕਿਸੇ ਗੈਬੀ ਸ਼ਕਤੀ ਰਾਹੀਂ ਹੋਰ ਜੀਵ ਦਾ ਸਰੀਰ ਧਾਰਣ ਨਹੀਂ ਕਰ ਸਕਦਾ। ਮੈਂ ਸੱਪਾਂ ਬਾਰੇ ਵੇਰਵੇ ਸਹਿਤ ਦੱਸਣਾ ਅਤੇ ਉਠੇ ਸਵਾਲ ਦੇ ਜਵਾਬ ਦੇ ਹੀ ਰਿਹਾ ਸੀ ਕਿ ਸ਼ਰਾਰਤੀ ਅਨਸਰ ਅਤੇ ਉਨ੍ਹਾਂ ਦੁਆਰਾ ਗੁੰਮਰਾਹ ਕੀਤੀ ਭੀੜ ਮੇਰੇ ਸਕੂਲ ਆ ਧਮਕੀ। ਉਹ ਮੈਨੂੰ ਸੱਪ ਵਾਪਸ ਕਰਨ ਲਈ ਦਬਾਅ ਪਾਉਣ ਲੱਗੇ। ਜਦੋਂ ਮੈਂ ਸੱਪ ਵਾਪਸ ਕਰਨ ਤੋਂ ਇਨਕਾਰ ਕਰ ਦਿੱਤਾ ਤਾਂ ਉਹ ਮੈਨੂੰ ਗਾਲ੍ਹੀ-ਗਲੋਚ ਕਰਨ ਲੱਗੇ ਅਤੇ ਮਾੜੇ ਨਤੀਜੇ ਭੁਗਤਣ ਲਈ ਤਿਆਰ ਰਹਿਣ ਦੀਆਂ ਧਮਕੀਆਂ ਦੇਣ ਲੱਗੇ। ਬੇਕਾਬੂ ਹਲਾਤ ਹੁੰਦੇ ਦੇਖ ਕੇ ਮੈਂ ਸਕੂਲ ਤੋਂ ਅਚਨਚੇਤ ਛੁੱਟੀ ਲੈ ਕੇ, ਆਪਣੇ ਤਰਕਸ਼ੀਲ ਸਾਥੀਆਂ ਨੂੰ ਨਾਲ ਲੈ ਕੇ ਸੱਪ ਨੂੰ ਥਾਣਾ ਸਿਟੀ, ਜਲਾਲਾਬਾਦ ਵਿਖੇ ਪੁਲਿਸ ਪ੍ਰਸ਼ਾਸਨ ਦੇ ਹਵਾਲੇ ਕਰ ਦਿੱਤਾ। ਪੁਲਿਸ ਪ੍ਰਸ਼ਾਸਨ ਨੂੰ ਮੌਕਾ ਵਾਰਦਾਤ ਨਾਲ ਸਬੰਧਤ ਗਲਤ ਅਨਸਰਾਂ ਦੀ ਲਿਖਤੀ ਸ਼ਕਾਇਤ ਕੀਤੀ ਗਈ ਅਤੇ ਅਸਲੀਅਤ ਨਾਲ ਸਬੰਧਤ ਤੱਥਾਂ ਦੀ ਜਾਣਕਾਰੀ ਦਿੱਤੀ ਗਈ। ਇਹ ਵੀ ਪਤਾ ਲੱਗਿਆ ਕਿ ਇੱਕ ਪੁਲਿਸ ਪਾਰਟੀ ਘਟਨਾ ਦੀ ਅਸਲੀਅਤ ਜਾਣੇ ਬਿਨ੍ਹਾਂ ਥਾਂ-ਥਾਂ ਤੇ ਮੇਰੀ ਭਾਲ ਵਿਚ ਛਾਪੇ ਮਾਰਦੀ ਰਹੀ ਸੀ। ਸਥਿਤੀ ਨੂੰ ਭਾਂਪਦਿਆਂ ਸਬ-ਇੰਸਪੈਕਟਰ ਸ੍ਰੀ ਇੰਦਰ ਕੁਮਾਰ ਨੇ ਦੋਵਾਂ ਧਿਰਾਂ ਦੇ ਬਿਆਨ ਕਲਮਬੱਧ ਕੀਤੇ ਅਤੇ ਅਖੀਰ ਵਿਚ ਇਹ ਨਿਰਣਾ ਕੀਤਾ ਕਿ ਸੱਪ ਨੂੰ ਕਿਸੇ ਅਨਜਾਣ ਉਸਦੇ ਕੁਦਰਤੀ ਨਿਵਾਸ ਸਥਾਨ ਤੇ ਛੱਡਿਆ ਜਾਵੇਗਾ। ਸ਼ਰਾਰਤੀ ਅਨਸਰ ਸੱਪ ਨੂੰ ਮੌਕਾ ਵਾਰਦਾਤ ਵਾਲੇ ਸਥਾਨ ਤੇ ਛੱਡਣ ਲਈ ਸਹਿਮਤ ਹੋ ਗਏ। ਲਏ ਗਏ ਫੈਸਲੇ ਅਨੁਸਾਰ ਨਾਮਜਦ ਮੈਂਬਰਾਂ ਵਲੋਂ ਸੱਪ ਨੂੰ ਕਿਸੇ ਖੁਲ੍ਹੀ ਜਗ੍ਹਾ 'ਤੇ ਛੱਡ ਦਿੱਤਾ ਗਿਆ।

ਅਗਲੇ ਦਿਨ ਆਪਣੀ ਹਾਰ ਦਾ ਬਦਲਾ ਲੈਣ ਲਈ ਕੁਝ ਅਨਸਰਾਂ ਵਲੋਂ ਅਫਵਾਹ ਫੈਲਾਈ ਗਈ ਕਿ ਤਰਕਸ਼ੀਲਾਂ ਨੇ ਸੱਪ ਨੂੰ



ਮਾਰ ਦਿੱਤਾ ਹੈ ਤਾਂ ਕਿ ਆਮ ਜਨਤਾ ਦੀਆਂ ਭਾਵਨਾਵਾਂ ਨਾਲ ਖਿਲਵਾੜ ਕਰਕੇ ਤਰਕਸ਼ੀਲਾਂ ਵਿਰੁੱਧ ਉਨ੍ਹਾਂ ਨੂੰ ਭੜਕਾਇਆ ਜਾ ਸਕੇ। ਪਰ ਜਦੋਂ ਇਸ ਘਟਨਾ ਦੀ ਪੜਤਾਲ ਕੀਤੀ ਗਈ ਤਾਂ ਸ਼ਰਾਰਤੀ ਅਨਸਰਾਂ ਨੂੰ ਮੂੰਹ ਦੀ ਖਾਣੀ ਪਈ। ਚੰਗਾ ਹੁੰਦਾ ਪੁਲਿਸ ਪ੍ਰਸ਼ਾਸਨ ਇਨ੍ਹਾਂ ਸ਼ਰਾਰਤੀ ਅਨਸਰਾਂ ਵਿਰੁੱਧ ਕਾਰਵਾਈ ਕਰਦਾ ਪਰ ਅਜਿਹਾ ਨਾ ਹੋਇਆ, ਜਿਸ ਕਾਰਨ ਇਨ੍ਹਾਂ ਸ਼ਰਾਰਤੀ ਅਨਸਰਾਂ ਦੇ ਹੌਂਸਲੇ ਵੱਧ ਗਏ। ਪੁਲਿਸ ਪ੍ਰਸ਼ਾਸਨ ਦੀਆਂ ਚੇਤਾਵਨੀਆਂ ਨੂੰ ਅਣਗੌਉਲਾ ਕਰਕੇ ਇਨ੍ਹਾਂ ਸ਼ਰਾਰਤੀ ਅਨਸਰਾਂ ਨੇ ਕੁਝ ਦਿਨਾਂ ਬਾਅਦ ਫਿਰ ਆਪਣੇ ਘਰਾਂ ਨੇੜੇ ਇਕ ਹੋਰ ਸੱਪ ਪ੍ਰਗਟ ਕਰ ਦਿੱਤਾ ਅਤੇ ਪ੍ਰੈਸ ਫੋਟੋਗ੍ਰਾਫਰ ਬੁਲਾ ਕੇ ਇਕ ਅਖਬਾਰ ਵਿਚ ਇਸ ਸਬੰਧੀ ਪ੍ਰਚਾਰਿਆ ਗਿਆ। ਪਰ ਇਹ ਢਕਵੰਜ ਵੀ ਨਾ ਚਲ ਸਕਿਆ। ਲੋਕ ਅਸਲੀਅਤ ਨੂੰ ਸਮਝ ਚੁੱਕੇ ਸਨ ਕਿ ਸੱਪ ਹਰ ਵਾਰ 'ਵਿਸ਼ੇਸ਼ ਲੋਕਾਂ' ਕੋਲ ਹੀ ਕਿਵੇਂ ਪ੍ਰਗਟ ਹੋ ਜਾਂਦਾ ਹੈ। ਸਾਰੀ ਜਨਵਰੀ 05 ਦੌਰਾਨ ਭਾਰੀ ਵਰਖਾ ਅਤੇ ਗੜੇਮਾਰੀ ਹੋਣ ਕਾਰਨ ਠੰਡ ਬਹੁਤ ਵੱਧ ਜਾਣ ਕਾਰਨ ਇਸ ਇਲਾਕੇ ਦਾ ਦਿਨ ਦਾ ਤਾਪਮਾਨ $10^0$ ਸੀ. ਦੇ ਕਰੀਬ ਰਿਹਾ। ਅਸਲ ਵਿਚ ਸੱਪ ਇਕ ਠੰਡੇ ਖੂਨ ਵਾਲਾ ਪ੍ਰਾਣੀ ਹੈ। ਤਾਪਮਾਨ ਘਟਣ ਦੇ ਨਾਲ ਇਸਦੀ ਕਿਰਿਆਸ਼ੀਲਤਾ ਵੀ ਬਹੁਤ ਘੱਟ ਜਾਂਦੀ ਹੈ। ਸੱਪ ਆਮ ਤੌਰ ਤੇ ਸਰਦੀਆਂ ਵਿਚ ਸੁਸਤ ਅਤੇ ਸਿਥਲ ਹੋ ਜਾਂਦਾ ਹਨ ਅਤੇ ਡੂੰਘੀ ਸ਼ੀਤ ਕਾਲੀ ਨੀਂਦ ਵਿਚ ਚਲੇ ਜਾਂਦੇ ਹਨ। ਅਜਿਹੇ ਸਮੇਂ ਸੱਪ ਆਮ ਤੌਰ ਤੇ ਡੂੰਘੀਆਂ ਖੁੱਡਾਂ ਵਿਚ ਅਰਾਮ ਕਰਦੇ ਹਨ, ਪਰ ਫਿਰ ਵੀ ਸੱਪ ਸੰਕਟਕਾਲੀ ਪਲਾਂ ਵਿਚ ਖੁੱਡ ਤੋਂ ਬਾਹਰ ਆਵੇ ਤਾਂ ਇਸਨੂੰ ਕੁਦਰਤ ਦਾ ਕ੍ਰਿਸ਼ਮਾ ਕਹਿਣਾ ਉਚਿਤ ਨਹੀਂ ਹੈ। ਸਾਡੇ ਅਜੋਕੇ ਸਮਾਜ ਵਿਚ ਬਹੁਤ ਸਾਰੇ ਅਖੌਤੀ ਤਾਂਤਰਿਕ, ਪੀਰ, ਬਾਬੇ ਅਤੇ ਪੁੱਛਾਂ ਦੇਣ ਵਾਲੇ ਗੁਰੂਦੇਵ ਪੈਦਾ ਹੋ ਚੁੱਕੇ ਹਨ, ਜੋ ਪ੍ਰਜੀਵੀਆਂ ਵਾਂਗੂ ਭੋਲੀ ਭਾਲੀ ਜਨਤਾ ਦੇ ਖੂਨ ਦੀ ਕਮਾਈ ਦਾ ਸ਼ੋਸਣ ਕਰਕੇ ਧਾਰਮਿਕ ਅਤੇ ਮਾਨਸਿਕ ਪ੍ਰਦੂਸ਼ਣ ਪੈਦਾ ਕਰ ਰਹੇ ਹਨ। ਇਹ ਲੋਕ ਅਕਸਰ ਵੱਖ-ਵੱਖ ਸਮਿਆਂ ਤੇ ਪਖੰਡਾਂ ਦਾ ਢੌਂਗ ਰਚਦੇ ਰਹਿੰਦੇ ਹਨ ਪਰ ਹੁਣ ਤੱਕ ਇਹਨਾਂ ਦੇ ਪਖੰਡਾਂ ਨੂੰ ਨੰਗਾ ਕਰਕੇ ਤਰਕਸ਼ੀਲ ਇਨਾਂ ਨੂੰ ਨਮੋਸ਼ੀ ਦਿਵਾਉਂਦੇ ਰਹੇ ਹਨ।

# ਕੇਸ ਰਿਪੋਰਟ

**ਮਾ. ਅਜਾਇਬ ਸਿੰਘ ਜਲਾਲੇਆਣਾ**

ਕਦੀਂ-ਕਦੀਂ ਤਰਕਸ਼ੀਲ ਮਨੋਰੋਗ ਕੇਂਦਰਾਂ ਅੰਦਰ ਅਜਿਹੇ ਕੇਸ ਆਉਂਦੇ ਹਨ ਕਿ ਅਸੀਂ ਖੁੱਦ ਹੈਰਾਨ ਹੋ ਉੱਠਦੇ ਹਾਂ। ਅਜਿਹਾ ਹੀ ਇਕ ਦਿਲਚਸਪ ਕੇਸ ਸਾਡੀ ਇਕਾਈ ਕਾਲਿਆਂਵਾਲੀ ਸਿਰਸਾ, ਵਿਚ ਹੋ ਆਇਆ। ਹੋਇਆ ਕੀ ਕਿ ਸਾਡੇ ਤਰਕਸ਼ੀਲ ਮੈਗਜ਼ੀਨ ਦੇ ਪਾਠਕ ਤੇ ਪੰਜਾਬ ਬਿਜਲੀ ਬੋਰਡ ਦੇ ਮੁਲਾਜਮ ਜੋ ਇਸੇ ਵਿਚਾਰਧਾਰਾ ਨਾਲ ਜੁੜਿਆ ਹੋਇਆ ਹੈ। ਉਨਾਂ ਦੀ ਰਿਸ਼ਤੇਦਾਰੀ ਜੋ ਮਾਨਸਾ ਲਾਗੇ ਸੀ ਉਥੋ ਦੀ ਇਕ ਕੁੜੀ ਇਕ ਅਜਿਹੀ ਬਿਮਾਰੀ ਨਾਲ ਗ੍ਰਸਤ ਸੀ ਕਿ ਜਦੋਂ ਵੀ ਵੁਹ ਕੁਝ ਖਾਂਦੀ ਤਾਂ ਝੱਟ ਉਲਟੀ ਜਾਂ ਬੱਤ ਆਉਣੇ ਸ਼ੁਰੂ ਹੋ ਜਾਂਦੇ ਤੇ ਉਸਦਾ ਇਲਾਜ ਪ੍ਰਾਈਵੇਟ ਹਸਪਤਾਲਾਂ ਵਿਚ ਮਾਨਸਾ ਤੇ ਸਿਰਸਾ ਵਿਚ ਪਿਛਲੇ 6-7 ਮਹੀਨਿਆਂ ਤੋਂ ਲਗਾਤਾਰ ਜਾਰੀ ਸੀ ਤੇ ਕਈ ਕਈ ਇਨਾ ਤਕ ਹਸਪਤਾਲਾਂ ਵਿਚ ਰਹਿਣਾ ਪਿਆ ਪਰ ਇਲਾਜ ਲਾ ਹੋ ਸਕਿਆ ਡਾਕਟਰਾਂ ਨੇ ਮਹਿੰਗੀਆਂ ਤੋਂ ਮਹਿੰਗੀਆਂ ਦਵਾਈਆਂ ਪ੍ਰਯੋਗ ਕੀਤੀਆਂ ਪਰ ਠੀ ਕਲਾ ਹੋਈ ਤੇ ਡਾਕਟਰਾਂ ਨੇ ਦੱਸਿਆ ਕਿ ਇਸਦੇ ਤੇਜਾਬ ਤੇ ਗੈਸ ਬਣਦੀਆਂ ਹਨ ਤੇ ਭਾਰੀ ਚੀਜ਼ ਲਾ ਖਾਧੀ ਜਾਵੇ ਤੇ ਕੁਝ ਵਸਤਾਂ ਦੇ ਖਾਣ ਤੇ ਪਾਬੰਦੀ ਲਾਈ ਤੇ ਲੜਕੀ ਦੇ ਅਜਿਹਾ ਅਸਰ ਹੋਇਆ ਕਿ ਜਦੋਂ ਵੀ ਕਿਸੇ ਵੀ ਪ੍ਰਕਾਰ ਦਾ ਤਰਲ ਜਾਂ ਠੋਸ ਭੋਜਨ ਖਾਂਦੀ ਤਾਂ ਉਸਦੀ ਬੱਤ ਸ਼ੁਰੂ ਹੋ ਜਾਂਦੇ। ਇਨ੍ਹਾਂ 6-7 ਮਹੀਨਿਆਂ 'ਚ ਲੜਕੀ ਦੀ ਸਿਹਤ ਅੱਧੀ ਰਿਹ ਗਈ। ਘਰ ਵਾਲਿਆਂ ਅੰਦਰ ਅਨੇਕਾਂ ਪ੍ਰਕਾਰ ਦੇ ਵਿਚਾਰ ਪੈਂਦਾ ਹੋਏ ਤੇ ਤਰ੍ਹਾਂ ਤਰ੍ਹਾਂ ਦੇ ਡਾਕਟਰਾਂ ਤੇ ਹਸਪਤਾਲਾਂ 'ਚ ਜਾ ਜਾ ਕੇ 35-40 ਹਜਾਰ ਰੁਪਿਆਂ ਖਰਚ ਕਰਕੇ ਵੀ ਠੀਕ ਨਾ ਹੋਈ।

ਇਹ ਕਹਾਣੀ ਇਕ ਦਿਨ ਸਾਡੇ ਤਰਕਸ਼ੀਲ ਸਾਥੀ ਨੇ ਸਾਰੇ ਮਨੋਰੋਗ ਕੇਂਦਰ ਦੇ ਸੰਚਾਲਕ ਹਰਦੇਵ ਟੇਲਰ ਨੂੰ ਸੁਣਾਈ। ਇਹ ਕਹਾਣੀ ਸੁਣਕੇ ਉਨ੍ਹਾਂ ਨੂੰ ਕੇਂਦਰ ਵਿਚ ਲੜਕੀ ਨੂੰ ਆਉਣ ਦਾ ਸੱਦਾ ਦਿੱਤਾ। ਲੜਕੀ ਨਾਲ ਖੁਲ੍ਹ ਕੇ ਗੱਲਬਾਤ ਕੀਤੀ ਤੇ ਕੇਸ ਦੀ ਪੂਰੀ ਹਿਸਟਰੀ ਸਮਝੀ ਗਈ ਕਿ ਕਦੋਂ ਤੋਂ ਤੇ ਕਿਵੇਂ ਇਹ ਸਮੱਸਿਆ ਸ਼ੁਰੂ ਹੋਈ। ਸਾਥੀ ਹਰਦੇਵ ਨੇ ਲੜਕੀ ਨੂੰ ਵਿਸ਼ਵਾਸ 'ਚ ਲੈ ਕੇ ਹਿਪਨੋਟਾਈਜ਼ ਕੀਤਾ ਤੇ ਉਸ ਅੰਦਰ ਬੈਠੀ ਗਲਤ ਧਾਰਨਾ ਨੂੰ ਠੀਕ ਕੀਤਾ। ਕਿਉਂਕਿ ਲੜਕੀ ਦੁਆਰਾ ਲਗਾਤਾਰ ਬਿਨਾਂ ਕਿਸੇ ਗੰਭੀਰ ਬਿਮਾਰੀ ਦੇ ਬਹੁਤ ਤੇਜ ਤੇ ਨੁਕਸਾਨ ਦੇਹ ਦਵਾਈਆਂ ਦੀ ਵਰਤੋਂ ਨਾਲ ਪਾਚਣ ਪ੍ਰਣਾਲੀ ਤੇ ਮਾਨਸਿਕਤਾ 'ਤੇ ਭੈੜਾ ਅਸਰ ਪਿਆ ਸੀ।

ਸਾਥੀ ਹਰਦੇਵ ਨੇ ਉਸਦੇ ਘਰਵਾਲਿਆਂ ਨੂੰ ਸਲਾਹ ਦਿੱਤੀ ਕਿ ਇਸ ਲੜਕੀ ਨੂੰ 4-5 ਦਿਨਾਂ ਵਾਸਤੇ ਕਿਸੇ ਰਿਸ਼ਤੇਦਾਰੀ 'ਚ ਭੇਜ ਦਿਓ ਤੇ ਕੱਲ੍ਹ ਹੀ ਤੁਸੀਂ ਮਾਨਸਿਕ ਰੋਗਾਂ ਦੇ ਮਾਹਰ ਡਾਕਟਰ ਕੋਲ ਲੈ ਕੇ ਜਾਓ ਤੇ ਜੋ ਗੱਲਬਾਤ ਅਸੀਂ ਤੁਹਾਡੇ ਨਾਲ ਕੀਤੀ ਹੈ ਉਹ ਉਸਨੂੰ ਦੱਸ ਦੇਣਾ। ਜਦੋਂ ਉਹ ਡਾਕਟਰ ਕੋਲ ਲੈ ਕੇ ਗਏ ਤਾਂ ਡਾਕਟਰ ਨੇ ਉਨ੍ਹਾਂ ਨੂੰ ਸਲਾਹ ਦਿੱਤੀ ਕਿ ਅੱਜ ਤੋਂ ਬਾਅਦ ਇਸ ਨੂੰ ਕੋਈ ਦੁਆਈ ਨਹੀਂ ਦੇਣੀ। ਡਾਕਟਰ ਨੇ ਹਰਦੇਵ ਨਾਲ ਵੀ ਗੱਲ ਕੀਤੇ ਤੇ ਕਿਹਾ ਕਿ ਇਸ ਲੜਕੀ ਨੂੰ ਇਕ ਦੋ ਵਾਰ ਹੋਰ ਹਿਪਨੋਟਾਈਜ਼ ਕਰਕੇ ਇਸ ਅੰਦਰ ਬੈਠ ਸਹਿਮ ਨੂੰ ਕੱਢੋ। ਹਰਦੇਵ ਨੇ ਇਕ ਦੋ ਵਾਰ ਹਿਪਨੋਟਾਈਜ਼ ਕੀਤਾ ਤਾਂ ਉਹ ਠੀਕ ਹੋ ਗਈ। ਦੂਜਾ ਉਸਦਾ ਰਿਸ਼ਤੇਦਾਰੀ ਵਿਚ ਰਹਿਣ ਕਰਕੇ ਮਹੌਲ ਵੀ ਬਦਲ ਗਿਆ। ਇਸ ਤੋਂ ਬਾਅਦ ਉਸਨੂੰ ਨਾ ਉਲਟੀ ਆਈ ਤੇ ਨਾ ਬੱਤ ਆਏ। ਹੁਣ ਉਹ ਸਭ ਕੁਝ ਖਾਣ ਲੱਗ ਪਈ ਸੀ।

## ਅਸ਼ਲੀਲ ਹਰਕਤਾਂ ਦੇ ਦੋਸ਼ ਹੇਠ ਪਾਦਰੀ ਨੂੰ 30 ਸਾਲ ਦੀ ਕੈਦ

ਸਾਂ ਜੋਸ਼, 29 ਅਪ੍ਰੈਲ (ਰਾਇਟਰਜ਼)

ਕੋਸਟਾਰਿਕਾ ਦੇ ਇੱਕ ਕੈਥੋਲਿਕ ਪਾਦਰੀ ਨੂੰ ਨਾਬਾਲਗ ਬੱਚਿਆਂ ਨਾਲ ਅਸ਼ਲੀਲ ਹਰਕਤਾਂ ਕਰਨ ਦੇ ਦੋਸ਼ ਵਿੱਚ 30 ਸਾਲ ਦੀ ਕੈਦ ਦੀ ਸਜਾ ਸੁਣਾਈ ਗਈ ਹੈ । ਪ੍ਰਾਰਥਨਾ ਸਭਾ ਮੌਕੇ ਇਸ ਪਾਦਰੀ ਵਿਰੁੱਧ ਸ਼ਰਧਾਲੂਆਂ ਨੇ ਕਾਫੀ ਸ਼ੋਰ ਸ਼ਰਾਬਾ ਕੀਤਾ ਸੀ ਜਿਸ ਦਾ ਪ੍ਰਸਾਰਣ ਟੈਲੀਵਿਜ਼ਨ ਤੇ ਵੀ ਹੋਇਆ । ਇਨਰੀਕ ਦੇਲ ਦਾਗੋ ਨਾਂ ਦੇ ਪਾਦਰੀ ਉਤੇ ਦੋਸ਼ ਹੈ ਕਿ ਉਸ ਨੇ ਸਾਲ 2002 ਵਿਚ 3 ਨਾਲਬਾਲਗ ਬੱਚਿਆਂ ਨਾਲ ਅਸ਼ਲੀਲ ਹਰਕਤਾਂ ਕੀਤੀਆਂ । ਅਦਾਲਤ ਨੇ ਉਸ ਨੂੰ 17000 ਡਾਲਰ ਜੁਰਮਾਨਾ ਅਦਾ ਕਰਨ ਲਈ ਵੀ ਕਿਹਾ ਹੈ । 50 ਸਾਲਾ ਪਾਦਰੀ ਨੇ ਇਨ੍ਹਾਂ ਦੋਸ਼ਾਂ ਨੂੰ ਹਮੇਸ਼ਾਂ ਨਕਾਰਦਿਆਂ ਕਿਹਾ ਕਿ ਉਸ ਨੂੰ ਬਦਨਾਮ ਕਰਨ ਲਈ ਇਹ ਕਹਾਣੀ ਘੜੀ ਗਈ ਹੈ । ਪਿਛਲੇ ਕੁਝ ਸਾਲਾਂ ਦੌਰਾਨ ਪਾਦਰੀਆਂ ਵਲੋਂ ਬੱਚਿਆਂ ਨਾਲ ਕੀਤੀਆਂ ਜਾਂਦੀਆਂ ਅਸ਼ਲੀਲ ਹਰਕਤਾਂ ਦੀਆਂ ਲਗਾਤਾਰ ਸ਼ਿਕਾਇਤਾਂ ਮਿਲਦੀਆਂ ਰਹਿੰਦੀਆਂ ਹਨ। ਪਿਛਲੇ ਸਾਲ ਅਮਰੀਕੀ ਰੋਮਨ ਚਰਚ ਕੋਲ ਅਜਿਹੀਆਂ 1092 ਸ਼ਿਕਾਇਤਾਂ ਪੁੱਜੀਆਂ । ਸਾਲ 2004 ਵਿਚ 1950 ਤੋਂ ਲੈ ਕੇ 2002 ਤੱਕ ਦੇ ਕੀਤੇ ਅਧਿਐਨ ਅਨੁਸਾਰ ਪਾਦਰੀਆਂ ਵਿਰੁੱਧ ਅਸ਼ਲੀਲ ਹਰਕਤਾਂ ਦੇ 11000 ਤੋਂ ਵਧੇਰੇ ਮਾਮਲੇ ਸਾਹਮਣੇ ਆਏ ਹਨ ।

(ਪੰਜਾਬੀ ਟ੍ਰਿਬਿਊਨ)

## ਮਾਂ ਧੀ ਨੂੰ ਡਾਇਨਾਂ ਕਰਾਰ ਦੇ ਕੇ ਬੇਰਹਿਮੀ ਨਾਲ ਮਾਰ ਦਿੱਤਾ

ਗੋਹਾਟੀ 26 ਅਪ੍ਰੈਲ (ਆਈ.ਏ.ਐਨ.ਐਸ.)

ਆਸਾਮ ਵਿਚ ਇੱਕ ਬੋਡੋ ਔਰਤ ਤੇ ਉਸ ਦੀ ਧੀ ਨੂੰ ਲੋਕਾਂ ਨੇ ਡਾਇਨਾਂ ਕਰਾਰ ਦੇ ਕੇ ਤੇਜਧਾਰ ਹਥਿਆਰਾਂ, ਪੱਥਰਾਂ ਅਤੇ ਡੰਡਿਆਂ ਨਾਲ ਕੁੱਟ ਕੁੱਟ ਕੇ ਮਾਰ ਦਿੱਤਾ । ਇਸ ਪਿੱਛੋਂ ਉਨ੍ਹਾਂ ਦੇ ਸਿਰ ਵੱਢ ਲਏ ਗਏ ਅਤੇ ਲਾਸ਼ਾਂ ਦੇ ਟੋਟੇ ਟੋਟੇ ਕਰਕੇ ਨਦੀ ਵਿਚ ਸੁੱਟ ਦਿੱਤੀਆਂ ਗਈਆਂ । ਇਹ ਘਟਨਾ ਇੱਥੋਂ 280 ਕਿਲੋਮੀਟਰ ਦੂਰ ਪਿੰਡ ਜਾਰਬਰੀ ਵਿਚ ਵਾਪਰੀ । ਪੁਲਿਸ ਨੇ ਇਸ ਸਬੰਧ ਵਿਚ 8 ਵਿਅਕਤੀਆਂ ਨੂੰ ਗ੍ਰਿਫਤਾਰ ਕਰ ਲਿਆ ਹੈ। ਮਾਂ ਧੀ ਦੇ ਸਿਰ ਨਦੀ ਨੇੜਿਓਂ ਬਰਾਮਦ ਹੋ ਗਏ ਹਨ ਪਰ ਲਾਸ਼ਾਂ ਅਜੇ ਤੱਕ ਨਹੀਂ ਮਿਲੀਆਂ । ਇੱਕ ਪੁਲਿਸ ਅਧਿਕਾਰੀ ਨੇ ਦੱਸਿਆ ਕਿ ਇਸ ਇਲਾਕੇ ਦੇ ਲੋਕ ਜਾਦੂ ਟੂਣੇ ਵਿਚ ਵਿਸ਼ਵਾਸ ਰੱਖਦੇ ਹਨ ਅਤੇ ਕਾਲੇ ਜਾਦੂ ਆਦਿ ਵਿਚ ਉਨ੍ਹਾਂ ਦਾ ਅਟੁੱਟ ਭਰੋਸਾ ਹੈ । ਪਿਛਲੇ 5 ਸਾਲਾਂ ਵਿਚ ਉੱਤਰ ਪੂਰਬੀ ਭਾਰਤ ਵਿਚ ਘੱਟੋ ਘੱਟ 200 ਔਰਤਾਂ ਨੂੰ ਡਾਇਣ ਹੋਣ ਦੇ ਦੋਸ਼ ਵਿਚ ਮਾਰਿਆ ਜਾ ਚੁੱਕਾ ਹੈ ।

(ਜੱਗਬਾਣੀ)

## ਰਿਸ਼ਤੇਦਾਰਾਂ ਹੱਥੋਂ 8 ਸਾਲ ਬੱਚੇ ਦੀ ਬਲੀ

ਹਰਿਆਣਾ ਦੇ ਯਮੁਨਾਨਗਰ ਜ਼ਿਲ੍ਹੇ 'ਚ ਪੈਂਦੇ ਇਕ ਪਿੰਡ 'ਚ ਪਰਮਾਤਮਾ ਨੂੰ ਖੁਸ਼ ਕਰਨ ਵਾਸਤੇ ਦੋ ਰਿਸ਼ਤੇਦਾਰਾਂ ਵਲੋਂ ਅੱਠ ਸਾਲਾ ਬੱਚੇ ਦੀ ਬਲੀ ਦੇਣ ਦਾ ਮਾਮਲਾ ਸਾਹਮਣੇ ਆਇਆ ਹੈ। ਪੁਲਿਸ ਤੋਂ ਮਿਲੀ ਜਾਣਕਾਰੀ ਅਨੁਸਾਰ ਇਸ ਮਾਮਲੇ 'ਚ ਰਣ ਸਿੰਘ ਨਾਮਕ ਇਕ ਵਿਅਕਤੀ ਨੂੰ ਗ੍ਰਿਫਤਾਰ ਕਰ ਲਿਆ ਗਿਆ।

ਇਨ੍ਹਾਂ ਦੋਵੇਂ ਰਿਸ਼ਤੇਦਾਰਾਂ ਰਣ ਸਿੰਘ ਅਤੇ ਚੰਦਰ ਸਿੰਘ ਨੇ ਜੈਧਾਰ ਪਿੰਡ ਦੇ ਸੁਰਿੰਦਰ ਸਿੰਘ ਦੇ ਅੱਠ ਸਾਲਾ ਪੁੱਤਰ ਮੁਕੇਸ਼ ਸਿੰਘ ਦੀ ਬਲੀ ਦੇ ਦਿੱਤੀ। ਮੁਕੇਸ਼ 17 ਜਨਵਰੀ ਤੋਂ ਲਾਪਤਾ ਸੀ। ਉਸਦੀ ਲਾਸ਼ ਘਰ ਦੇ ਨੇੜਿਓ ਮਿਲੀ।

ਭਤੀਜੇ ਦਾ ਖ਼ੂਨ ਪੀ ਕੇ ਕਾਲਾ ਜਾਦੂ ਸਿਰੇ ਲਾਇਆ

ਛੱਤੀਸਗੜ੍ਹ ਦੇ ਦੁਰਗ ਜ਼ਿਲ੍ਹੇ 'ਚ ਪੈਂਦੇ ਇਕ ਪਿੰਡ 'ਚ ਇਕ ਮਹਿਲਾ ਵੱਲੋਂ ਆਪਣੇ 12 ਸਾਲਾ ਭਤੀਜੇ ਦੀ ਹੱਤਿਆ ਕਰ ਦਿੱਤੀ ਗਈ ਅਤੇ ਉਸ ਤੋਂ ਬਾਅਦ ਉਸਦਾ ਖ਼ੂਨ ਪੀ ਲਿਆ।

ਪੁਲਿਸ ਨੇ ਦੱਸਿਆ ਕਿ ਕੁਮਾਰੀ ਬਾਈ 35 ਪਤਨੀ ਹਿਰਦੇ ਬਨਜਾਰੇ ਨੇ ਡੂੰਡਾ ਪਿੰਡ 'ਚ ਆਪਣੇ ਭਤੀਜੇ ਨੂੰ ਮਾਰ ਦਿੱਤਾ ਅਤੇ ਬਾਅਦ ਵਿਚ ਉਸ ਦਾ ਖ਼ੂਨ ਪੀ ਲਿਆ। ਮ੍ਰਿਤਕ ਦੀ ਪਹਿਚਾਣ ਯੋਗੇਸ਼ ਵਜੋਂ ਹੋਈ ਹੈ। ਕੁਮਾਰੀ ਬਾਈ ਦੇ 10 ਸਾਲਾ ਪੁੱਤਰ ਲੋਕੇਸ਼ ਇਸ ਘਟਨਾਕ੍ਰਮ ਦਾ ਚਸ਼ਮਦੀਦ ਗਵਾਹ ਹੈ। ਜਿਸ ਨੇ ਪਿੰਡ ਵਾਸੀਆਂ ਨੂੰ ਜਾਣਕਾਰੀ ਦਿੱਤੀ।

ਇਸਤੋਂ ਬਾਅਦ ਪੁਲਿਸ ਨੇ ਕੁਮਾਰੀ ਬਾਈ ਨੂੰ ਮੌਕੇ ਤੋਂ ਗ੍ਰਿਫਤਾਰ ਕਰ ਲਿਆ। ਪੁਲਿਸ ਵਲੋਂ ਅਗਲੀ ਜਾਂਚ ਕੀਤੀ ਜਾ ਰਹੀ ਹੈ ਤਾਂ ਜੋ ਸਥਿਤੀ ਸਪੱਸ਼ਟ ਹੋ ਸਕੇ।

## ਹਾਦਸੇ 'ਚ 6 ਔਰਤਾਂ ਹਲਾਕ, 18 ਜ਼ਖ਼ਮੀ

ਭਾਵਨਗਰ 25 ਅਪ੍ਰੈਲ (ਯੂ.ਐਨ.ਆਈ.)

ਭਾਵਨਗਰ ਜਿਲ੍ਹੇ ਵਿਚ ਮਹੁਦਾ ਨੇੜੇ ਦੋ ਟਰੱਕਾਂ ਦੀ ਆਹਮੋ ਸਾਹਮਣੇ ਟੱਕਰ ਵਿਚ 6 ਔਰਤਾਂ ਦੀ ਮੌਤ ਹੋ ਗਈ ਅਤੇ 18 ਹੋਰ ਜ਼ਖ਼ਮੀ ਹੋ ਗਈਆਂ । ਬੌਰਦਾ ਪਿੰਡ ਦੀਆਂ ਰਹਿਣ ਵਾਲੀਆਂ ਇਹ ਔਰਤਾਂ ਸਦੋਤਾਰਾ ਵਿਖੇ "ਮੁਰਾਰੀ ਬਾਪੂ" ਦੇ ਸਤਸੰਗ ਤੋਂ ਵਾਪਸ ਆ ਰਹੀਆਂ ਸਨ।

(ਪੰਜਾਬੀ ਟ੍ਰਿਬਿਊਨ)





☆ ਖ਼ਗੋਲ ਵਿਗਿਆਨੀਆਂ ਨੇ ਅਮਰੀਕਾ ਸਥਿਤ ਨਾਸਾ ਦੀ ਚੰਦਰ ਐਕਸ-ਰੇ ਆਬਜ਼ਰਵੇਟਰੀ ਦੀ ਮਦਦ ਨਾਲ ਬ੍ਰਹਿਮੰਡ ਵਿਚ ਅੱਜ ਤੱਕ ਦੇ ਜਾਣੇ ਜਾਣ ਵਾਲੇ ਸਭ ਤੋਂ ਵੱਡੇ ਧਮਾਕੇ ਦਾ ਪਤਾ ਲਗਾਇਆ ਹੈ। ਇਸ ਮਹਾਂਵਿਸਫੋਟ ਦਾ ਜਨਮ ਇਕ ਮਹਾਂਵਿਸ਼ਾਲ ਬਲੈਕ ਹੋਲ (ਸਿਆਹ ਮਘੋਰਾ) ਤੋਂ ਹੋਇਆ ਹੈ। ਇਹ ਬਲੈਕ ਹੋਲ ਅਣਕਿਆਸੀ ਦਰ ਨਾਲ ਵਧ ਰਿਹਾ ਹੈ। ਦੋ ਮਹਾਂ ਦਰਾੜਾਂ ਵਿਚ ਤਾਰਾ-ਸਮੂਹ ਤੋਂ ਪਾਸੇ ਨੂੰ ਫੈਲ ਰਹੀਆਂ ਹਨ। ਇਹ ਮਹਾਂਵਿਸਫੋਟ ਜਿਸਨੂੰ ਸ਼ੁਰੂ ਹੋਏ ਨੂੰ ਦਸ ਕਰੋੜ ਸਾਲ ਹੋ ਗਏ ਹਨ ਅਤੇ ਹਾਲੇ ਵੀ ਜਾਰੀ ਹੈ ਇੰਨੀ ਊਰਜਾ ਪੈਦਾ ਕਰ ਕਰ ਰਿਹਾ ਹੈ ਜਿੰਨੀ ਸੈਂਕੜੇ ਕਰੋੜ ਗਾਮਾ ਕਿਰਨਾ ਦੇ ਵਿਸਫੋਟ ਕਰ ਸਕਦੇ ਹਨ।

☆ ਅਮਰੀਕਾ ਦੀ ਵੈਂਡਰਬਿਲਟ ਯੂਨੀਵਰਸਿਟੀ ਦੇ ਵਿਗਿਆਨੀਆਂ ਨੇ ਇਕ ਅਜਿਹੀ ਛੋਟੀ ਜਿਹੀ ਮਸ਼ੀਨ ਈਜਾਦ ਕੀਤੀ ਹੈ ਜਿਸ ਨਾਲ ਘਰ ਬੈਠੇ ਹੀ ਘਾਤਕ ਬੀਮਾਰੀਆਂ ਜਿਵੇਂ ਏਡਜ, ਐਚ. ਆਈ. ਵੀ., ਖਸਰਾ ਅਤੇ ਐਥਰੈਕਸ ਵਰਗੀਆਂ ਘਾਤਕ ਜ਼ਹਿਰਾਂ ਦਾ ਪਤਾ ਸਹਿਜੇ ਹੀ ਲਾਇਆ ਜਾ ਸਕੇਗਾ। ਰੋਗੀ ਇਸ ਕਿੱਟ ਨੂੰ ਆਪਣੇ ਘਰ ਰੱਖ ਕੇ ਆਪਣੀ ਬੀਮਾਰੀ ਦਾ ਆਪ ਖਿਆਲ ਕਰ ਸਕੇਗਾ।

☆ ਮਰਸਰਯੂਨੀਵਰਸਿਟੀ ਦੇ ਫਜ਼ਿਕਸ ਵਿਭਾਗ ਦੇ ਪ੍ਰੋ. ਰੈਂਡਲ ਪੀਟਰਜ਼ ਅਤੇ ਨਾਸਾ ਦੇ ਵਿਗਿਆਨੀ ਜੇਮਜ ਸ਼ਰਲੇ ਨੇ ਇਕ ਅਜਿਹੀ ਛੋਟੀ ਜਿਹੀ ਮਸ਼ੀਨ ਈਜਾਦ ਕੀਤੀ ਹੈ ਜਿਸ ਨਾਲ ਆਮ ਆਦਮੀ ਵੀ ਆਪਣੇ ਘਰ ਬੈਠਾ ਭੂਚਾਲ ਦਾ ਪਤਾ ਲਾ ਸਕਿਆ ਕਰੇਗਾ। ਇਹ ਇਕ ਸਸਤਾ ਤੇ ਛੋਟਾ ਜਿਹਾ ਸਾਹਿਲ ਹੈ ਜਿਹੜਾ ਦੁਨੀਆ ਭਰ ਵਿਚੋਂ ਭੂਚਾਲ ਦੇ ਝਟਕੇ ਕੋਟ ਕਰ ਸਕੇਗਾ। ਇਸ ਅਦੁੱਤੀ ਯੰਤਰ ਨਾਲ ਮਨੁੱਖੀ ਵਾਲ ਦੀ ਮੋਟਾਈ ਤੋਂ ਵੀ ਤਿੰਨ ਹਜ਼ਾਰ ਗੁਣਾਂ ਘੱਟ ਤੱਕ ਦੀ ਹਿਲਜੁਲ ਨੂੰ ਫੜਿਆ ਜਾ ਸਕੇਗਾ।

☆ ਨਾਸਾ ਦੇ ਹੀ ਵਿਗਿਆਨੀਆਂ ਨੇ ਹੁਣੇ ਆਏ ਇੰਡੋਨੇਸ਼ੀਅਨ ਭੂਚਾਲ (ਜਿਸ ਨਾਲ ਸੂ-ਨਾਮੀ ਪੈਦਾ ਹੋਈ ਸੀ) ਤੋਂ ਪੈਣ ਵਾਲੇ ਪ੍ਰਭਾਵਾਂ ਦਾ ਅਧਿਐਨ ਕਰਕੇ ਦੱਸਿਆ ਹੈ ਕਿ ਇਸ ਨਾਲ ਧਰਤੀ ਦੀ ਗਤੀ ਉਪਰ ਵੀ ਫਰਕ ਪਿਆ ਹੈ। ਧਰਤੀ ਦੀ ਗਤੀ ਤੇਜ ਹੋਣ ਕਰਕੇ ਦਿਨ ਦੀ ਲੰਬਾਈ 2.68 ਮਾਈਕਰੋ ਸੈਕਿੰਡ ਘਟ ਗਈ ਹੈ। ਧਰਤੀ ਦੀ ਸ਼ਕਲ ਵੀ ਥੋੜੀ ਬਦਲ ਗਈ ਹੈ। ਉਤਰੀ ਧਰੁਵ ਹੁਣ 145 ਡਿਗਰੀ ਪੂਰਬੀਦੇਸ਼ਾਂਤਰ ਵੱਲੋ 2.5 ਸੈਂਟੀਮੀਟਰ ਖਿਸਕ ਗਿਆ ਹੈ। ਪਿਛਲੇ ਸੌ ਸਾਲਾਂ ਵਿਚ ਆਉਣ ਵਾਲੇ ਚਾਰ ਵੱਡੇ ਭੂਚਾਲਾਂ ਵਿਚੋਂ ਇਹ ਭੂਚਾਲ ਇਕ ਸੀ।

☆ ਵਿਗਿਆਨੀਆਂ ਦਾ ਵਿਸ਼ਵਾਸ ਹੈ ਕਿ ਧਰਤੀ ਤੇ ਆਉਣ ਵਾਲੀ ਸੂਰਜ ਦੀ ਸ਼ਕਤੀ ਲਗਾਤਾਰ ਘਟ ਰਹੀ ਹੈ। ਦੇਖਿਆ ਗਿਆ ਹੈ ਕਿ ਇਸਰਾਈਲ ਵਿਚ ਸੂਰਜੀ ਸ਼ਕਤੀ ਵਿਚ 22 ਫੀਸਦੀ ਘਾਟਾ ਪਿਆ ਹੈ ਯੂ. ਐਸ. ਏ. ਵਿਚ ਦਸ ਫੀਸਦੀ ਪੁਰਾਣੇ ਸੋਵੀਅਤ ਯੂਨੀਅਨ ਵਿਚ ਤੀਹ ਫੀਸਦੀ ਅਤੇ ਬਰਤਾਨੀਆ ਦੀਪ ਸਮੂਹ ਵਿਚ 16 ਫੀਸਦੀ ਘੱਟ ਸੂਰਜੀ ਸ਼ਕਤੀ ਪਹੁੰਚ ਰਹੀ ਹੈ। ਇਸ ਵਰਤਾਰੇ ਨੂੰ ਗਲੋਬਲ ਮੱਧਮਤਾ (ਗਲੋਬਲ ਡਿੰਮਤਾ) ਕਿਹਾ ਜਾਂਦਾ ਹੈ ਤੇ ਕਿਆਸ ਹੈ ਕਿ ਇਹ ਵਰਤਾਰਾ ਵਾਤਾਵਰਣ ਪ੍ਰਦੂਸ਼ਣ ਦੇ ਕਾਰਨ ਵਾਪਰਿਆ ਹੈ। ਇਸ ਵਰਤਾਰੇ ਦਾ ਪ੍ਰਤੱਖ ਅਸਰ ਏਸ਼ੀਅਨ ਮਾਨਸੂਨ ਤੇ ਵੀ ਪੈ ਰਿਹਾ ਹੈ। (ਸਾਇੰਸ ਰਿਪੋਰਟ ਮਾਰਚ ਦੋ ਹਜ਼ਾਰ ਪੰਜ)

☆ ਭਾਰਤ ਨੇ ਨਿੰਮ ਦਾ ਪੇਟੈਂਟ ਕੇਸ ਜਿੱਤ ਲਿਆ ਹੈ। ਇਸ ਕੇਸ ਨਾਲ ਹਜ਼ਾਰਾਂ ਸਾਲਾਂ ਤੋਂ ਚੱਲੀ ਆ ਰਹੀ ਰਵਾਇਤੀ ਸਿਆਣਪ ਦੀ ਵੁੱਕਤ ਵਧੀ ਹੈ। ਯਾਦ ਰਹੇ ਕਿ 1995 ਵਿਚ ਅਮਰੀਕਾ ਦੇ ਖੇਤੀਬਾੜੀ ਮਹਿਕਮੇ ਅੰਤ ਡਬਲਿਯੂ ਆਰ ਗਰੇਡ ਨਾ ਦੀ ਕੰਪਨੀ ਨੇ ਰਲਕੇ ਨਿੰਮ ਨੂੰ ਪੇਟੈਂਟ ਕਰਵਾ ਲਿਆ ਸੀ। ਹਿੰਦੂਸਤਾਨ ਨੇ ਇਹ ਕੇਸ ਜਿੱਤ ਲਿਆ ਸੀ। ਹੁਣੇ ਜਿਹੇ 8 ਮਾਰਚ 2005 ਨੂੰ ਯੂਰਪੀਨ ਪੇਟੈਂਟ ਆਫਿਸ ਨੇ ਯੂ ਐਸ ਏ ਅਤੇ ਅਠੇਸ ਕੰਪਨੀ ਦੀ ਅਪੀਲ ਨਾ ਮਨਜ਼ੂਰ ਕਰ ਦਿੱਤੀ ਹੈ। ਇਹ ਪੇਟੈਂਟ ਇਹਨਾਂ ਅਦਾਰਿਆਂ ਨੇ ਇਕ ਉਲੀਨਾਸ਼ਕ ਤਿਆਰ ਕਰਨ ਲਈ ਹਥਿਆ ਲਿਆ ਸੀ। ਜਿਸ ਦਾ ਅਧਾਰ ਇਹ ਬਣਾਇਆ ਕਿ ਨਿੰਮ ਦੇ ਇਕ ਸਤ ਨੂੰ ਇਹਨਾਂ ਕੰਪਨੀਆਂ ਨੇ ਹਿੰਦੁਸਤਾਨ ਨਾਲੋਂ ਵਧੀਆ ਅੰਤ ਵਿਗਿਆਨਕ ਤਰੀਕੇ ਨਾਲ ਤਿਆਰ ਕੀਤਾ ਅਤੇ ਇਸ ਵਿਚ ਉੱਲੀ ਨਾਸ਼ਕ ਗੁਣ ਹਨ। ਬਹੁਤ ਸਾਰੀਆਂ ਗੈਰ ਸਰਕਾਰੀ ਸੰਸਥਾਵਾਂ ਤੇ ਲਗਭਗ 40 ਦੇਸ਼ਾਂ ਦੀਆਂ ਸਰਕਾਰਾਂ ਨੇ ਇਹਨਾਂ ਅਦਾਰਿਆਂ ਦਾ ਵਿਰੋਧ ਕੀਤਾ। ਪੰਜ ਸਾਲ ਪਹਿਲਾਂ ਇਹ ਪੇਟੈਂਟ ਮਨਸੂਖ ਹੋ ਗਿਆ ਸੀ ਤੇ ਹੁਣ ਅਪੀਲ ਵੀ ਰੱਦ ਹੋ ਗਈ ਹੈ। ਚੇਤੇ ਰਹੇ ਕਿ ਇਹ ਦੈਂਤ ਨੁਮਾ ਅਦਾਰੇ ਰਵਾਇਤੀ ਤੌਰ ਤੇ ਵਰਤੀਆਂ ਜਾਂਦੀਆਂ ਦਵਾਈਆਂ, ਪੌਦਿਆਂ, ਤਰੀਕਿਆਂ ਨੂੰ ਪੇਟੈਂਟਾਂ ਦੀ ਸਿਆਸਤ ਨਾਲ ਆਪਣੇ ਕਬਜੇ ਵਿਚ ਕਰ ਰਹੇ ਹਨ।

☆ ਚੀਨ ਦੇ ਪਹਿਲੇ 'ਡਿਜ਼ੀਟਲ ਦਿਲ' ਨੂੰ ਅੱਜ ਇਕ ਰੋਗੀ ਦੇ ਸਰੀਰ ਵਿਚ ਸਫਲਤਾ ਪੂਰਵਕ ਸਥਾਪਤ ਕਰ ਦਿਤਾ। ਪੀਪਲਜ਼ ਡੇਲੀ ਵੈੱਬਸਾਈਟ ਮੁਤਾਬਕ ਹੁਣੇ ਜਿਹਾ ਇਸ ਕੰਮ ਨੂੰ ਫਿਊਵਾਈ ਕਾਰਡੀਓਵਸਕੁਲਰ ਹਸਪਤਾਲ ਦੇ ਇਕ ਬਜ਼ੁਰਗ ਵਿਅਕਤੀ ਦੇ ਸਰੀਰ ਵਿਚ ਸਥਾਪਤ ਕਰ ਕੇ ਅੰਜਾਮ ਦਿਤਾ। ਉਨ੍ਹਾਂ ਦੱਸਿਆ ਕਿ ਰਵਾਇਤੀ ਪੇਸ਼ ਮੇਕਰ ਸਿਗਨਲ ਪ੍ਰਣਾਲੀ 'ਤੇ ਆਧਾਰਤ ਹੁੰਦੇ ਹਨ ਅਤੇ ਉਨ੍ਹਾਂ ਦੀ ਸਮਰੱਥਾ ਵੀ ਸੀਮਤ ਹੁੰਦੀ ਸੀ। ਉਨ੍ਹਾਂ ਦੱਸਿਆ ਕਿ ਪੇਸ਼ ਮੇਕਰ ਮਰੀਜ਼ ਦੇ ਮੁਕਾਬਲੇ ਵਿਚ ਇਲੈਕਟ੍ਰੋਕਾਰਡੀਓਗ੍ਰਾਮ ਦਾ ਲੇਖਾ-ਜੋਖਾ ਰਵਾਇਤੀ ਪੇਸ਼ ਮੇਕਰਾਂ ਦੇ ਮੁਕਾਬਲੇ ਵਿਚ 10 ਗੁਣਾ ਤਕ ਵੱਧ ਸਕਲਿਤ ਕਰ ਸਕਦਾ ਹੈ। ਡਿਜ਼ੀਟਲ ਪੇਸ਼ ਮੇਕਰ ਦੀ ਬੈਟਰੀ ਦੀ ਉਮਰ ਵੀ ਰਵਾਇਤੀ ਪੇਸ਼ ਮੇਕਰਾਂ ਦੀ ਤੁਲਨਾ ਵਿਚ ਵੱਧ ਹੁੰਦੀ ਹੈ। ਇਹ ਲਗਭਗ 12 ਸਾਲ ਤਕ ਕੰਮ ਕਰ ਸਕਦਾ ਹੈ।

ਸਮੁੰਦਰੋਂ ਪਾਰ

# ਸੁਨਾਮੀ ਲਹਿਰਾਂ

ਡਾ: ਹਰੀਸ਼ ਮਲਹੋਤਰਾ ਬਰਮਿਘਮ

26 ਦਸੰਬਰ 2004 ਸੁਨਾਮੀ ਲਹਿਰਾਂ ਦੇ ਦੁਖਾਂਤ ਦਾ ਦਿਨ ਸੀ। ਲੱਖਾਂ ਦੀ ਤਾਦਾਦ ਵਿਚ ਲੋਕ ਮਾਰੇ ਗਏ। ਘਰ ਉੱਜੜ ਗਏ। ਜੀਵ ਜੰਤੂ, ਜਾਨਵਰ ਅਤੇ ਬਨਸਪਤੀ ਦਾ ਖਾਤਮਾ ਹੋ ਗਿਆ। ਜਿਹੜੇ ਕੁਝ ਲੋਕ ਇਸ ਦੁਖਾਂਤ ਵਿਚੋਂ ਬਚ ਨਿਕਲੇ ਉਹ ਆਪਣੇ ਪਰਿਵਾਰ ਗੁਆ ਬੈਠੇ। ਕਈ ਬੱਚੇ ਆਪਣੇ ਭੈਣ ਭਰਾ ਅਤੇ ਮਾਂ ਪਿਓ ਖੋ ਬੈਠੇ। ਇਹ ਤਬਾਹੀ ਸਿਰਫ ਇਕ ਦਿਨ ਜਾਂ ਰਾਤ ਦੀ ਹੀ ਨਹੀ ਸੀ ਸਗੋਂ ਜਿੰਦਗੀ ਭਰ ਦੀ ਹੋ ਨਿਬੜੀ। ਜਿਹਨਾਂ ਤੇ ਇਹ ਭਾਣਾਂ ਵਰਤਿਆ ਹੈ, ਉਹ ਇਸ ਨੂੰ ਸਾਰੀ ਉਮਰ ਕਿਵੇਂ ਭੁੱਲ ਸਕਦੇ ਹਨ? ਕੀ ਕੋਈ ਆਪਣੇ ਪਿਆਰਿਆਂ ਅਤੇ ਦਿਲ ਦਿਆਂ ਟੁਕੜਿਆਂ ਨੂੰ ਵੀ ਕਦੇ ਭੁਲਿਆ ਹੈ?

ਇਸ ਕੁਦਰਤੀ ਆਫਤ ਨੇ ਦੁਨੀਆਂ ਭਰ ਦੇ ਲੋਕਾਂ ਨੂੰ ਹਿਲਾ ਕੇ ਰੱਖ ਦਿਤਾ। ਸਰਕਾਰੀ, ਗੈਰ ਸਰਕਾਰੀ, ਧਾਰਮਿਕ ਗੈਰ ਧਾਰਮਿਕ ਅਤੇ ਇਸਾਨੀਅਤ ਨਾਲ ਪੋਹ ਰੱਖਣ ਵਾਲੀਆਂ ਸੰਸਥਾਵਾਂ ਨੇ ਵਿਸ਼ਾਲ ਹਿਰਦੇ ਵਾਲੇ ਲੋਕਾਂ ਤੋਂ ਪੈਸੇ ਅਤੇ ਜਰੂਰੀ ਵਸਤਾਂ ਇਕੱਠੀਆਂ ਕਰਕੇ ਇਹਨਾਂ ਦੁਖ ਮਾਰਿਆਂ ਨੂੰ ਪਹੁੰਚਾਣ ਦੀ ਕੋਸ਼ਿਸ਼ ਕੀਤੀ ਤਾਂ ਕਿ ਉਹਨਾਂ ਦਾ ਦੁੱਖ ਕੁਝ ਘੱਟ ਸਕੇ।

ਖਬਰਾਂ ਤਾਂ ਇਹ ਵੀ ਆਉਂਦੀਆਂ ਰਹੀਆਂ ਹਨ ਕਿ ਇਕੱਠਾ ਕੀਤਾ ਪੈਸਾ ਅਤੇ ਵਸਤਾਂ ਜਰੂਰਤਮੰਦਾਂ ਤੱਕ ਨਹੀਂ ਪੁੱਜਿਆ। ਸਰਕਾਰੀ ਅਤੇ ਗੈਰ ਸਰਕਾਰੀ ਲੋਕਾਂ ਇਥੇ ਵੀ ਘਾਲਾਮਾਲਾ ਕੀਤਾ ਅਤੇ ਆਪਣੇ ਲੋਭ ਵਿਚ ਹੋਰ ਵਾਧਾ ਕੀਤਾ। ਜਿਹਨਾਂ ਲੋਕਾਂ ਮਦਦ ਵਿਚ ਫਰਾਖਦਿਲੀ ਦਿਖਾਈ ਉਹਨਾਂ ਨੂੰ ਇਹਨਾਂ ਖਬਰਾਂ ਨੇ ਉਹਨਾਂ ਹੀ ਜਿਆਦਾ ਦੁਖੀ ਕੀਤਾ। ਇਹ ਇਨਸਾਨੀਅਤ ਅਤੇ ਕਮੀਨਗੀ ਦੇ ਦੋ ਵਿਰੋਧੀ ਪ੍ਰਤੀਕਰਮ ਹਨ। ਕਾਣੀ ਵੰਡ ਜਾਤਾਂ ਪਾਤਾਂ ਨੂੰ ਆਧਾਰ ਬਣਾ ਕੇ ਵੀ ਹੋਈ। ਇਸ ਕੁਦਰਤੀ ਕਰੋਪੀ ਨੇ ਕਈ ਤਰਾਂ ਦੀਆਂ ਬਹਿਸਾਂ ਵੀ ਛੇੜ ਦਿੱਤੀਆਂ ਹਨ ਕਿ ਇਹ ਭਾਣਾ ਵਰਤਿਆਂ ਵੀ ਕਿਉਂਕਿ ਕੁਝ ਧਾਰਮਿਕ ਬਿਰਤੀ ਵਾਲੇ ਲੋਕਾਂ ਨਾਲ ਗੱਲਬਾਤ ਕਰਨ ਤੇ ਪਤਾ ਲੱਗਾ ਕਿ, "ਇਹਨਾਂ ਇਲਾਕਿਆਂ ਵਿਚ ਪੱਛਮੀ ਮੁਲਕਾਂ ਦੇ ਅਮੀਰ ਲੋਕ ਛੁੱਟੀਆਂ ਬਿਤਾਉਣ ਜਾਇਆ ਕਰਦੇ ਸਨ ਅਤੇ ਉਥੇ ਬੱਚਿਆਂ ਦੇ ਸਰੀਰਕ ਸੋਸ਼ਣ ਤੇ ਬਿਨਾ ਡਰੱਗਜ ਦਾ ਸੇਵਨ ਵੀ ਖੁੱਲੇਆਮ ਕਰਿਆ ਕਰਦੇ ਸਨ। ਇਸ ਪਾਪ ਦੀ ਸਜਾ ਰੱਬ ਨੇ ਉਹਨਾਂ ਨੂੰ ਦੇ ਦਿੱਤੀ ਹੈ।" ਜਦ ਮੈਂ ਓਹਨਾਂ ਨੂੰ ਇਹ ਸੁਆਲ ਕਰਦਾ ਕਿ ਹਜਾਰਾ ਜੀਵ ਜੰਤੂਆ, ਪਸ਼ੂਆਂ, ਜਾਨਵਰਾਂ ਅਤੇ ਸਾਧਾਰਨ ਲੋਕਾਂ ਨੂੰ ਕਿਸ ਗੁਨਾਹ ਦੀ ਸਜਾ ਦਿੱਤੀ ਗਈ ਹੈ ਤਾਂ ਇਹਨਾਂ ਕੋਲ ਕੋਈ ਜੁਆਬ ਨਹੀ ਹੁੰਦਾ। ਕਈਧਾਰਮਿਕ ਬਿਰਤੀ ਵਾਲੇ ਇਹਜੁਆਬ ਦਿੰਦੇ ਹਨ ਕਿ "ਇਹ ਇਹਨਾਂ ਲੋਕਾਂ ਦੇ ਪਿਛਲੇ ਜਨਮਾਂ ਦਾ ਫਲ ਹੈ ਅਤੇ ਇਸੇ ਕਰਕੇ ਰੱਬ ਨੇ ਇਹਨਾਂ ਨੂੰ ਸਜਾ ਦਿੱਤੀ ਹੈ। ਇਹ ਜੁਆਬ ਵੀ ਮੈਨੂੰ ਹਜਮ ਨਹੀਂ ਹੋ ਰਿਹਾ। ਅਗਰ ਗੱਲ ਪਿਛਲੇ ਜਨਮਾਂ ਦੇ ਫਲ ਦੀ ਹੀ ਹੈ ਤਾਂ ਫਿਰ ਚੀਖ ਚਿਹਾੜਾ ਪਾਉਣ ਦੀ ਕੀ ਤੁਕ ਹੋਈ? ਇਹਨਾਂ ਬਿਪਤਾ ਦੇ ਮਾਰਿਆਂ ਲਈ ਪੈਸੇ ਅਤੇ ਹੋਰ ਜਰੂਰੀ ਲੋੜੀਂਦੀਆਂ ਵਸਤਾਂ ਕਿਉਂ ਇਕੱਠੀਆਂ ਕੀਤੀਆਂ ਜਾਣ ਅਤੇ ਉਹਨਾਂ ਦਿੱਤੀਆਂ ਜਾਣ? ਉਹਨਾਂ ਮਾੜੇ ਕਰਮ ਕੀਤੇ ਸਨ, ਉਹਨਾਂ ਨੂੰ ਸਜ਼ਾ ਮਿਲ ਗਈ।

ਬੀ. ਬੀ. ਸੀ. ਮਿਡਲੈਂਡ ਰੇਡੀਓ ਵਾਲਿਆਂ ਵੀ ਇਕ ਦਿਨ ਇਸ ਵਿਸ਼ੇ ਤੇ ਬਹਿਸ ਦਾ ਪ੍ਰੋਗਰਾਮ ਚਲਾਇਆ। ਉਹਨਾਂ ਮੈਨੂੰ ਵੀ ਸੰਪਰਕ ਕੀਤਾ। ਇਸ ਪ੍ਰੋਗਰਾਮ ਵਿਚ ਆਮ ਲੋਕ ਫੂਨ ਰਾਹੀਂ ਆਪਣੇ ਵਿਚਾਰ ਪੇਸ਼ ਕਰ ਰਹੇ ਸਨ ਅਤੇ ਇਹ ਸਾਰੇ ਲੋਕ ਰੱਬ ਨੂੰ ਮੰਨਣ ਵਾਲੇ ਸਨ। ਕੋਈ ਕਹਿ ਰਿਹਾ ਸੀ ਕਿ, "ਰੱਬ ਬੜਾ ਦਿਆਲੂ ਹੈ।" ਕੋਈ ਕਹਿ ਰਿਹਾ ਸੀ ਕਿ, "ਪ੍ਰਮਾਤਮਾ ਲੋਕਾਂ ਦੀ ਪਰਖ ਲੈਂਦਾ ਹੈ।" ਕੋਈ ਕਹਿ ਰਿਹਾ ਸੀ ਕਿ, "ਬਸ ਇਹ ਸ਼ੁਕਰ ਕਰਨਾ ਚਾਹੀਦਾ ਕਿ ਇਹ ਕੰਮ ਕਿਤੇ ਸਾਰੀ ਦੁਨੀਆ 'ਤੇ ਨਹੀਂ ਹੋ ਗਿਆ। ਰੱਬ ਤਾਂ ਸਾਡਾ ਮਾਂ ਬਾਪ ਹੈ।"

ਇਹ ਸਾਰੀਆਂ ਗੱਲਾਂ ਮੇਰੇ ਤਰਕ ਤੋਂ ਦੂਰ ਸਨ। ਮੈਂ ਬੀ. ਬੀ. ਸੀ. ਰੇਡੀਓ ਵਾਲਿਆਂ ਨੂੰ ਦੱਸਿਆ ਕਿ ਜਿਹੜੀਆਂ ਦਲੀਲਾਂ ਇਹ ਧਾਰਮਿਕ ਲੋਕ ਦੇ ਰਹੇ ਹਨ ਇਹਨਾਂ ਵਿਚ ਕੋਈ ਵਜ਼ਨ ਨਹੀਂ ਹੈ। ਅਗਰ ਰੱਬ ਸਾਡਾ ਮਾਈ ਬਾਪ ਹੈ ਤਾਂ ਇਹ ਕਿਹੋ ਜਿਹਾ ਨਿਰਦਈ ਹੈ ਜਿਹਨੇ ਏਨੀ ਖਲਕਤ ਮਾਰ ਕੇ ਰੱਖ ਦਿਤੀ। ਕੋਈ ਵੀ ਆਪਣੇ ਬੱਚਿਆਂ ਨੂੰ ਜਾਨੋਂ ਨਹੀਂ ਮਾਰਦਾ। ਕੀ ਇਸ ਰੱਬ 'ਚ ਕੋਈ ਦਰਦ ਨਹੀਂ ਹੈ? ਜੇਕਰ ਇਹ ਸਰਬਸ਼ਕਤੀਮਾਨ ਅਤੇ ਜਾਣੀ ਜਾਣ ਹੈ ਤਾਂ ਇਹਨੂੰ ਆਪਣੇ ਬੱਚਿਆਂ ਦਾ ਬਚਾਅ ਕਰਨਾ ਚਾਹੀਦਾ ਸੀ। ਜਿਥੋਂ ਤਕ ਪਿਛਲੇ ਜਨਮ ਦੇ ਕਰਮਾਂ ਦੇ ਫਲ ਵਾਲੀ ਗੱਲ ਹੈ, ਇਹ ਗੱਲ ਵੀ ਦਲੀਲ ਤੋਂ ਸੱਖਣੀ ਹੈ। ਕੀ ਇਹਨਾਂ ਸਾਰਿਆਂ ਲੋਕਾਂ ਨੇ ਹੀ ਪਿਛਲੇ ਜਨਮ ਵਿਚ ਭੈੜੇ ਕਰਮ ਕੀਤੇ ਸਨ ? ਫਿਰ ਹਿੰਦੁਸਤਾਨ ਦੇ ਲੋਕਾਂ ਨੇ ਹਜ਼ਾਰ ਸਾਲ ਤੋਂ ਉਪਰ ਮੁਸਲਮਾਨਾਂ ਦੀ ਅਤੇ ਗੋਰਿਆਂ ਦੀ ਤਕਰੀਬਨ 250 ਸਾਲ ਗੁਲਾਮੀ ਕੀਤੀ ਕੀ ਉਹਨਾਂ ਹਿੰਦੁਸਤਾਨੀਆਂ ਨੇ ਪਿਛਲੇ ਜਨਮ ਵਿਚ ਮਾੜੇ ਕਰਮ ਕੀਤੇ ਸਨ ? ਇਸੇ ਤਰ੍ਹਾਂ ਹੀ ਅਫਰੀਕਨ, ਕੈਰੇਬੀਅਨ ਲੋਕਾਂ ਨੇ ਗੋਰਿਆਂ ਦੀ ਗੁਲਾਮੀ ਕੀਤੀ, ਕੀ ਉਹਨਾਂ ਵੀ ਪਿਛਲੇ ਜਨਮ ਵਿਚ ਮਾੜੇ ਕਰਮ ਕੀਤੇ ਸਨ ? ਅੱਜ ਦੇ ਜ਼ਮਾਨੇ ਵਿਚ ਪੱਛਮੀ ਮੁਲਕ ਭਾਰਤ, ਪਾਕਿਸਤਾਨ, ਬੰਗਲਾਦੇਸ਼ ਅਤੇ ਅਫਰੀਕਨ ਮੁਲਕਾਂ ਨਾਲੋਂ ਹਰ ਪਾਸਿਓ ਤਰੱਕੀ ਤੇ ਹਨ। ਕੀ ਇਹਨਾਂ ਨੇ ਪਿਛਲੇ ਜਨਮ ਵਿਚ ਚੰਗੇ ਕਰਮ ਕੀਤੇ ਸਨ ਅਤੇ ਬਾਕੀਆਂ ਨੇ ਮਾੜੇ ? ਕੀ ਇਰਾਕ ਅਤੇ ਅਫਗਾਨਿਸਤਾਨ ਦੇ ਲੋਕਾਂ ਨੇ ਮਾੜੇ ਕਰਮ ਕੀਤੇ ਸਨ ਅਤੇ



ਅਮਰੀਕਾ ਬਰਤਾਨੀਆਂ ਨੇ ਚੰਗੇ ?

ਇਹ ਕਿਸਮਤਾਂ, ਪਿਛਲੇ ਜਨਮ ਦੇ ਕਰਮਾਂ ਦਾ ਫਲ ਆਦਿ ਸਿਧਾਂਤ, ਦਲੀਲ ਤੋਂ ਖਾਲੀ ਹਨ ਅਤੇ ਸਾਧਾਰਨ ਲੋਕਾਂ ਨੂੰ ਬੁੱਧੂ ਬਨਾਉਣ ਦਾ ਹਥਿਆਰ ਹੈ। ਕਿਸਮਤਾਂ ਅਤੇ ਕਰਮਾਂ ਦੇ ਫਲ ਇਨਸਾਨ ਆਪ ਬਣਾਉਂਦਾ ਹੈ। ਇਹ ਸਿਧਾਂਤ ਵਿਹਲੜ ਅਤੇ ਦੰਭੀ ਲੋਕਾਂ ਦੀਆਂ ਚਾਲਾਂ ਹਨ ਤਾਂਕਿ ਉਹ ਲੁੱਟ ਦਾ ਮਾਲ ਹਜ਼ਮ ਕਰਦੇ ਰਹਿਣ। ਰੱਬ ਨਾਂ ਦਾ ਸਿਧਾਂਤ ਵੀ ਇਨਸਾਨ ਦੀ ਆਪਣੀ ਕਾਢ ਹੈ। ਰੱਬ ਨਾਲੋਂ ਵੱਡਾ ਵਹਿਮ ਭਰਮ ਹੋਰ ਕੋਈ ਨਹੀਂ ਹੈ। ਦੁਨੀਆਂ ਵਿਚ ਜਿੱਥੇ ਜਿੱਥੇ ਵੀ ਧਰਮ ਦੇ ਨਾਂ ਤੇ ਸਰਕਾਰਾਂ ਬਣੀਆਂ ਹਨ ਉਹਨਾਂ ਨੇ ਲੋਕਾਂ ਦਾ ਕੁਝ ਨਹੀਂ ਸੁਆਰਿਆ। ਲੋਕਾਂ ਨੂੰ ਵੰਡਣ, ਪਾੜਣ ਅਤੇ ਲੜਾਈਆਂ ਕਰਾਉਣ ਵਿਚ ਧਰਮ ਨੇ ਸਦਾ ਕੜੀ ਵਾਲਾ ਕੰਮ ਕੀਤਾ ਹੈ। ਧਰਮਾਂ ਦੇ ਅਸੂਲ ਸਾਡੀ ਮਾਨਸਿਕ ਅਤੇ ਸਰੀਰਕ ਪ੍ਰਫੁਲਤਾ ਤੇ ਰੋਕ ਲਾਉਂਦੇ ਹਨ। ਧਰਮ ਅਤੇ ਰੱਬ ਦੇ ਨਾਂ ਤੇ ਘਪਲੇ, ਸਰੀਰਕ ਸੋਸ਼ਣ ਅਤੇ ਕਈ ਤਰ੍ਹਾਂ ਦੀਆਂ ਚਾਲਬਾਜ਼ੀਆਂ ਕੀਤੀਆਂ ਜਾਂਦੀਆਂ ਹਨ। ਧਰਮ, ਤਰਕ ਨਾਲ ਸੋਚਣ ਨਹੀਂ ਦਿੰਦਾ ਅਤੇ ਸਮੱਸਿਆਵਾਂ ਦੇ ਹਲ ਨਹੀਂ ਕੱਢਦਾ। ਧਰਮ ਦੇ ਸਾਰੇ ਖੋਖਲੇ ਅਤੇ ਝੂਠੀਆਂ ਤਸੱਲੀਆਂ ਹਨ।

ਕੁਝ ਧਾਰਮਿਕ ਸਿਧਾਂਤ ਇਹ ਵੀ ਕਹਿੰਦੇ ਹਨ ਕਿ 'ਕਰਨ ਕਰਾਵਨ ਹਾਰ ਸੁਆਮੀ' - ਰੱਬ ਦੀ ਮਰਜ਼ੀ ਤੋਂ ਬਿਨਾਂ ਤਾਂ ਪੱਤਾ ਵੀ ਨਹੀਂ ਹਿੱਲਦਾ। ਅਗਰ ਇਹ ਹੀ ਗਲ ਹੈ ਤਾਂ ਫਿਰ ਅਸੀਂ ਪੈਸੇ ਕਿਉਂ ਇਕੱਠੇ ਕਰ ਰਹੇ ਹਾਂ, ਲੋੜੀਂਦੀਆਂ ਚੀਜ਼ਾਂ ਕਿਉਂ ਉਹਨਾਂ ਬਿਪਤਾ ਦੇ ਮਾਰਿਆਂ ਨੂੰ ਦੇ ਰਹੇ ਹਾਂ ? ਕੀ ਇਹ ਗੱਲਾਂ ਰੱਬ ਦੇ ਸਿਧਾਂਤ ਦੇ ਖਿਲਾਫ ਨਹੀਂ ? ਧਾਰਮਿਕ ਲੋਕਾਂ ਦੀਆਂ ਇਹ ਦਲੀਲਾਂ ਆਪਾ ਵਿਰੋਧੀ ਹਨ। ਇਹ ਕੋਈ ਸਪਸ਼ਟ ਸੇਧ ਨਹੀਂ ਦੇ ਰਹੇ ਅਤੇ ਇਹਨਾਂ ਦੇ ਵਿਚਾਰ ਉਲਝੇ ਪਏ ਹਨ।

ਫਿਰ ਇਹ ਵੀ ਗੱਲ ਸੁਨਣ ਵਿਚ ਆਉਂਦੀ ਹੈ ਕਿ ਅਰਦਾਸ, ਅਤੇ ਰੱਬ ਨੂੰ ਦੁਆ ਕਰਨ ਤੇ ਸਮੱਸਿਆਵਾਂ ਹੱਲ ਹੋ ਜਾਂਦੀਆਂ ਹਨ। ਭਾਰਤੀ ਲੋਕਾਂ ਨੇ ਥਾਂ ਥਾਂ ਧਾਰਮਿਕ ਅਸਥਾਨ ਬਣਾਏ ਹੋਏ ਹਨ ਅਤੇ ਉਹ ਦਿਨ ਰਾਤ ਅਰਦਾਸਾਂ, ਦੁਆਵਾਂ ਕਰਦੇ ਹਨ - ਮੁਸਲਮਾਨ ਦਿਨ 'ਚ ਪੰਜ ਪੰਜ ਵਾਰੀ, ਤਾਂ ਫਿਰ ਇਹਨਾਂ ਮੁਲਕਾਂ ਵਿਚ ਗਰੀਬੀ, ਭੁੱਖਮਰੀ, ਹੇਰਾਫੇਰੀ ਅਤੇ ਏਨੀ ਜ਼ਿਆਦਾ ਧੋਖੇਬਾਜ਼ੀ ਕਿਉਂ ਹੈ ? ਇਹਨਾਂ ਦੀਆਂ ਅਰਦਾਸਾਂ ਦਾ ਅਸਰ ਕਿਉਂ ਨਹੀਂ ਹੋ ਰਿਹਾ ? ਕੀ ਇਰਾਕੀ, ਅਫਗਾਨੀ, ਸ੍ਰੀ ਲੰਕਾ, ਇੰਡੋਨੇਸ਼ੀਅਨ ਅਤੇ ਥਾਈਲੈਂਡ ਆਦਿ ਦੇ ਲੋਕ ਅਰਦਾਸਾਂ ਨਹੀਂ ਸਨ ਕਰਦੇ ? ਉਹਨਾਂ ਨੂੰ ਇਹ ਖੱਜਲ ਖੁਆਰੀ ਕਿਉਂ ਸਹਾਰਨੀ ਪਈ ? ਜਾਂ ਗਰੀਬ ਅਤੇ ਨੰਗ-ਭੁੱਖ ਨਾਲ ਘੁਲ ਰਹੇ ਮੁਲਕਾਂ ਦਾ ਰੱਬ ਬੋਲਾ ਹੈ ਜਿਹੜਾ ਉਹਨਾਂ ਲੋਕਾਂ ਦੀਆਂ ਅਰਦਾਸਾਂ ਨਹੀਂ ਸੁਣ ਸਕਦਾ। ਇਸ ਦਲੀਲ ਵਿਚ ਕੋਈ ਕਣ ਜਾਂ ਜਾਨ ਨਹੀਂ ਹੈ ਕਿ ਅਰਦਾਸ ਨਾਲ ਕੰਮ ਸੁਆਰਿਆ ਜਾ ਸਕਦਾ ਜਾਂ ਦੁੱਖ ਦਰਦ ਨੇੜੇ ਨਹੀਂ ਆ ਸਕਦਾ। ਦੂਜੇ ਪਾਸੇ ਇਹ ਵੀ ਗੱਲ ਹੈ ਕਿ ਜਿਹੜੇ ਮੇਰੇ ਵਰਗੇ ਨਾਸਤਿਕ ਲੋਕ ਅਰਦਾਸ ਨਹੀਂ ਕਰਦੇ, ਉਹ ਸਦਾ ਦੁੱਖੀ ਹੀ ਰਹਿਣੇ ਚਾਹੀਦੇ ਹਨ, ਪਰ ਸਚਾਈ ਇਸ ਦੇ ਉਲਟ ਹੈ।

ਅਪੰਗਤਾ ਨੂੰ ਵੀ ਕੁਝ ਧਰਮ ਪਿਛਲੇ ਜਨਮ ਦੇ ਕਰਮਾਂ ਦੇ ਫਲ ਨਾਲ ਜੋੜਦੇ ਹਨ। ਅਗਰ ਇਹ ਹੀ ਗਲ ਹੈ ਤਾਂ ਰੱਬ ਦੇ ਕੰਮ ਵਿਚ ਦਖਲ ਦੇਣ ਵਾਲੇ ਅਸੀਂ ਕੌਣ ਹੁੰਦੇ ਹਾਂ। ਸਾਰੇ ਹੀ ਧਰਮ ਔਰਤਾਂ ਨੂੰ ਬਰਾਬਰੀ ਦਾ ਦਰਜਾ ਦੇਣ ਤੋਂ ਮੁਨਕਰ ਹਨ ਅਤੇ ਨਾਲ ਵਿਤਕਰਾ ਹੁੰਦਾ ਹੈ। ਇਹ ਗਲ ਵੱਖ ਵੱਖ ਨਸਲਾਂ ਤੇ ਵੀ ਢੁੱਕਦੀ ਹੈ ਅਤੇ ਵਿਤਕਰੇ ਦੀਆਂ ਸ਼ਿਕਾਰ ਹਨ। ਦਲਿਤ ਅਤੇ ਹੋਰ ਅਖੌਤੀ ਘਟੀਆਂ ਜਾਤਾਂ ਵੀ ਇਹ ਸੰਤਾਪ ਭੋਗਦੀਆਂ ਹਨ। ਗਰੀਬੀ ਅਮੀਰੀ ਦਾ ਦਖ ਸੁਖ ਵੀ ਪਿਛਲੇ ਜਨਮਾਂ ਦੇ ਕਰਮਾਂ ਦਾ ਫਲ ਹੋਇਆ। ਨਾਲੇ ਗੀਤਾਂ ਦਾ ਸਾਰ ਇਹ ਵੀ ਕਹਿੰਦਾ ਹੈ ਕਿ ਜੋ ਹੋ ਰਿਹਾ, ਉਹ ਠੀਕ ਹੈ। ਜੋ ਪਿਛੇ ਹੋਇਆ ਅਤੇ ਜੋ ਅੱਗੇ ਹੋਣਾ ਹੈ, ਉਹ ਵੀ ਠੀਕ ਹੈ। ਤਾਂ ਫਿਰ ਕੋਈ ਕੰਮ ਕਰਨ ਜਾਂ ਜਦੋਜਹਿਦ ਕਰਨ ਦੀ ਕੋਈ ਤੁਕ ਹੋਈ? ਰੇਸ ਰੀਲੇਸ਼ਨਜ਼ ਐਕਟ 1967 ਅਤੇ ਇਸੇ ਦੀ ਅਮਿੰਡਮੈਂਟ 2000 ਸੈਕਟ ਡਿਮਕ੍ਰਿਮੀਨੇਸ਼ਨ ਐਕਟ 1975, ਡਿਸਐਬਿਲਟੀ ਡਿਮਕ੍ਰਿਸੀਨੇਸ਼ਨ ਐਕਟ 1995 ਅਤੇ ਹਿਉਮਨਰਾਈਟਸ ਐਕਟ 1998 ਦੀ ਭਲਾ ਕੀ ਤੁਕ ਹੋਈ? ਅਗਰ ਔਰਤਾਂ ਅਤੇ ਬੱਚਿਆਂ ਉਪਰ ਤਸੱਦਦ ਹੁੰਦਾ ਹੈ ਤਾਂ ਫਿਰ ਇਹਨੂੰ ਕਿਉਂ ਰੋਕਿਆ ਜਾਵੇ? ਉਹਨਾਂ ਪਿਛਲੇ ਜਨਮ ਵਿਚ ਭੈੜੇ ਕਰਮ ਕੀਤੇ ਸਨ ਸੋ ਉਹਦੀ ਸਜਾ ਭੁਗਤ ਰਹੇ ਹਨ।

ਕੀ ਇਹ ਸੰਭਵ ਨਹੀਂ ਹੈ ਕਿ ਪੱਛਮੀ ਮੁਲਕ ਆਏ ਦਿਨ ਸਮੁੰਦਰ ਹੇਠ ਅਤੇ ਜਮੀਨ ਉਪਰ ਮਾਰੂ ਬੰਬਾਂ ਦਾ ਤਜਰਬੇ ਕਰਦੇ ਰਹਿੰਦੇ ਹਨ ਅਤੇ ਇਹਨਾਂ ਤਜ਼ੁਰਬਿਆਂ ਸਮੁੰਦਰ ਵਿਚ ਤੂਫਾਨ ਲਿਆਉਣ ਵਿਚ ਮੱਦਦ ਕੀਤੀ ਹੋਵੇ? ਮੇਰੀ ਬੱਸ ਇਨ੍ਹੀ ਗੱਲ ਕਹਿਣ ਦੀ ਦੇਰ ਸੀ, ਬੀ. ਬੀ. ਸੀ. ਰੇਡੀਓ ਵਾਲਿਆਂ ਮੇਰਾ ਟੈਲੀਫੋਨ ਕੱਟ ਦਿੱਤਾ।

ਸੂਚਨਾ

## ਸਰੀਰ ਦਾਨ

ਸਾਰੀਆਂ ਇਕਾਈਆਂ ਨੂੰ ਸੂਚਤ ਕੀਤਾ ਜਾਂਦਾ ਹੈ ਕਿ ਜੇ ਕਿਸੇ ਨੇ ਮ੍ਰਿਤਕ ਦੇਹ ਦਾਨ ਕਰਨੀ ਹੋਵੇ ਤਾਂ ਉਹ ਦਯਾ ਨੰਦ ਮੈਡੀਕਲ ਕਾਲਜ ਅਤੇ ਹਸਪਤਾਲ ਲੁਧੀਆਣਾ ਦੇ ਹੇਠ ਲਿਖੇ ਪਤੇ 'ਤੇ ਸੰਪਰਕ ਕਰ ਸਕਦੀਆਂ ਹਨ।

ਡਾ. ਵੀਨ ਸੂਦ ਪ੍ਰੋ. ਅਤੇ ਹੈਡ ਡਿਪਾਟਮੈਂਟ ਆਫ ਐਨਾਟਮੀ ਲੁਧੀਆਣਾ।

ਫੋਨ : ਪ੍ਰਸੀਪਲ - 471500, ਡੀਨ : 471500 ਐਕਸਟੈਂਸ਼ਨ - 700, ਸੁਪਰਡੈਂਟ 714

# ਇੱਕੀਵੀਂ ਸਦੀ ਤੇ ਸਾਡਾ ਵਾਤਾਵਰਣ

ਡਾ. ਡੀ. ਪੀ. ਸਿੰਘ

ਇੱਕੀਵੀਂ ਸਦੀ ਦੇ ਅੰਤ ਤਕ ਵਿਸ਼ਵ ਭਰ ਅੰਦਰ ਕੁਝ ਅਜਬ ਘਟਨਾਵਾਂ ਦੇ ਵਾਪਰਨ ਦੀ ਅਸ਼ੰਕਾ ਹੈ। ਇਨ੍ਹਾਂ ਅਜਬ ਘਟਨਾਵਾਂ ਦਾ ਵਿਸਥਾਰ ਕੁਝ ਇੰਜ ਹੈ : ਪ੍ਰਿਥਵੀ ਦੀ ਸਤਹ ਦਾ ਤਾਪਮਾਨ ਬਹੁਤ ਵਧੇਰੇ ਵਧ ਜਾਵੇਗਾ। ਪ੍ਰਿਥਵੀ ਦੇ ਉੱਤਰੀ ਅਤੇ ਦੱਖਣੀ ਧਰੁਵ ਵਿਖੇ ਮੌਜੂਦ ਬਰਫ਼ ਤੇ ਤੋਦੇ ਪਿਘਲ ਜਾਣਗੇ। ਜਿਸ ਦੇ ਨਤੀਜੇ ਵਜੋਂ ਫਲੋਰਿਡਾ ਅਤੇ ਨੀਦਰਲੈਂਡ ਦੇਸ਼ਾਂ ਵਿਚ ਹੜ੍ਹ ਆ ਜਾਵੇਗਾ। ਸਮੁੰਦਰਾਂ ਦੀ ਸਤਹ ਉਪਰ ਉੱਠ ਜਾਵੇਗੀ ਅਤੇ ਅਮਰੀਕਾ ਦੀ ਰਾਜਧਾਨੀ ਨਿਊਯਾਰਕ ਸਮੁੰਦਰੀ ਪਾਣੀਆਂ ਹੇਠ ਡੁੱਬ ਜਾਵੇਗੀ। ਭਾਰਤ ਦੇ ਅੰਡੇਮਾਨ ਅਤੇ ਨਿਕੋਬਾਰ ਟਾਪੂਆਂ ਅਤੇ ਸਮੁੰਦਰ ਤੱਟੀ ਖੇਤਰਾਂ ਦੇ ਵੀ ਪਾਣੀ ਹੇਠ ਡੁੱਬ ਜਾਣ ਦਾ ਅਨੁਮਾਨ ਹੈ।

ਅਮਰੀਕਾ ਦੇ ਊਰਜਾ ਵਿਭਾਗ ਦੀ ਇਕ ਰਿਪੋਰਟ਼ ਅਨੁਸਾਰ ਸਾਡੀ ਪ੍ਰਿਥਵੀ ਤੇ ਇਸ ਦੇ ਵਾਯੂਮੰਡਲ ਦਾ ਤਾਪਮਾਨ ਲਗਾਤਾਰ ਵਧ ਰਿਹਾ ਹੈ। ਇੱਕੀਵੀਂ ਸਦੀ ਦੌਰਾਨ ਤਾਪਮਾਨ ਵਿਚ ਇਹ ਵਾਧਾ ਇੰਨਾ ਹੋ ਜਾਵੇਗਾ ਜਿੰਨਾ ਪਿਛਲੇ ਇਕ ਲੱਖ ਸਾਲ ਦੇ ਅਰਸੇ ਦੌਰਾਨ ਵੀ ਨਹੀਂ ਵਾਪਰਿਆ ਸੀ। ਇਸ ਤਾਪਮਾਨ ਵਾਧੇ ਦੇ ਪ੍ਰਭਾਵ ਇੰਨੇ ਮਾਰੂ ਹੋਣਗੇ ਕਿ ਬਹੁਤ ਸਾਰੇ ਮਾਹਿਰ ਜ਼ੋਰ ਦੇ ਰਹੇ ਹਨ ਕਿ ਮਨੁੱਖੀ ਸਭਿਅਤਾ ਦੀ ਸੁਰੱਖਿਆ ਲਈ ਸਾਨੂੰ ਉਚਿਤ ਕਦਮ ਉਠਾਉਣੇ ਚਾਹੀਦੇ ਹਨ।

ਇਸ ਵਿਸ਼ਵ ਵਿਆਪੀ ਤਾਪਮਾਨ ਵਾਧੇ ਦਾ ਮੁੱਖ ਕਾਰਨ ਹੈ ਪ੍ਰਿਥਵੀ ਦੇ ਵਾਯੂਮੰਡਲ ਵਿਚ ਕਾਰਬਨ ਡਾਇਆਕਸਾਈਡ ਗੈਸ ਦੀ ਮਾਤਰਾ ਵਿਚ ਵੱਡਾ ਵਾਧਾ। ਬੇਸ਼ਕ ਸਾਂਡੇ ਵਾਯੂਮੰਡਲ ਵਿਚ ਕਾਰਬਨ ਡਾਇਆਕਸਾਈਡ ਗੈਸ ਬਹੁਤ ਹੀ ਘੱਟ ਮਾਤਰਾ ਵਿਚ ਮੌਜੂਦ ਹੁੰਦੀ ਹੈ ਪ੍ਰੰਤੂ ਇਹ ਸਾਡੇ ਜਲਵਾਯੂ ਦੇ ਨਿਰਧਾਰਣ ਵਿਚ ਅਹਿਮ ਰੋਲ ਅਦਾ ਕਰਦੀ ਹੈ।

**ਨਿਰੋਧਕ ਢਾਲ :**

ਜਿਵੇਂ ਹੀ ਸੂਰਜ ਤੋਂ ਆ ਰਹੀਆਂ ਰੌਸ਼ਨੀ ਕਿਰਨਾਂ ਪ੍ਰਿਥਵੀ ਤਕ ਪਹੁੰਚਦੀਆਂ ਹਨ ਤਾਂ ਪ੍ਰਿਥਵੀ ਰੌਸ਼ਨੀ ਕਿਰਨਾਂ ਦੇ ਵਿਸ਼ੇਸ਼ ਅੰਸ਼ ਤਾਪ-ਵਿਕਿਰਨ ਦਾ ਕੁਝ ਹਿੱਸਾ ਸੋਖ ਲੈਂਦੀ ਹੈ ਜਿਸ ਕਾਰਨ ਪ੍ਰਿਥਵੀ ਤੇ ਇਸ ਦੇ ਦੁਆਲੇ ਦਾ ਵਾਯੂ ਮੰਡਲ ਵਧਣ ਲੱਗਦਾ ਹੈ। ਪ੍ਰੰਤੂ ਸੂਰਜ ਤੋਂ ਆ ਰਹੇ ਸਾਰੇ ਤਾਪ-ਵਿਕਿਰਨ ਨੂੰ ਸਾਡੀ ਧਰਤੀ ਨਹੀਂ ਸੋਖਦੀ। ਇਸ ਤਾਪ-ਵਿਕਿਰਨ ਦਾ ਕਾਫੀ ਹਿੱਸਾ ਪ੍ਰਿਥਵੀ ਨਾਲ ਟਕਰਾ ਕੇ ਪਰਾਵਰਤਿਤ ਹੋ ਜਾਂਦਾ ਹੈ ਤੇ ਉਹ ਵਾਪਸ ਪੁਲਾੜ ਵੱਲ ਜਾਣ ਲੱਗਦਾ ਹੈ। ਪ੍ਰੰਤੂ ਵਾਯੂਮੰਡਲ ਵਿਚ ਮੌਜੂਦ ਕਾਰਬਨ ਡਾਇਆਕਸਾਈਡ ਗੈਸ ਦੀ ਪਰਤ ਇਕ ਨਿਰੋਧਕ ਢਾਲ ਵਾਂਗ ਕੰਮ ਕਰਦੀ ਹੋਈ ਇਸ ਪਰਾਵਰਤਿਤ ਤਾਪ-ਵਿਕਿਰਨ ਨੂੰ ਪੂਰਨ ਤੌਰ ਉਤੇ ਪ੍ਰਿਥਵੀ ਦੇ ਵਾਯੂਮੰਡਲ ਵਿਚੋਂ ਬਾਹਰ ਜਾਣ ਤੋਂ ਰੋਕਦੀ ਹੈ। ਇਹ ਗੈਸੀ ਪਰਤ ਪਰਾਵਰਤਿਤ ਤਾਪ-ਵਿਕਿਰਨ ਦੇ ਕੁਝ ਭਾਗ ਨੂੰ ਰੋਕ ਕੇ ਵਾਪਸ ਪ੍ਰਿਥਵੀ ਵੱਲ ਮੋੜ ਦਿੰਦੀ ਹੈ। ਇਸ ਤਰ੍ਹਾਂ ਇਹ ਗੈਸੀ ਪਰਤ ਗਰੀਨ ਹਾਊਸ ਪ੍ਰਭਾਵ ਨੂੰ ਜਨਮ ਦਿੰਦੀ ਹੈ।

ਉੱਨੀਵੀਂ ਸਦੀ ਦੇ ਅੱਧ, ਤੋਂ ਹੀ ਪ੍ਰਿਥਵੀ ਦੀ ਸਤਹ ਵਿਖੇ ਖਣਿਜ ਰੂਪ ਬਾਲੱਣਾਂ ਜਿਵੇਂ ਕਿ ਕੋਲਾ ਅਤੇ ਤੇਲ ਦੀ ਵਰਤੋਂ ਕਾਫੀ ਵਧ ਗਈ। ਹੈ । ਇਨ੍ਹਾਂ ਬਾਲਣਾਂ ਦੇ ਬਲਣ ਤੋਂ ਪੈਂਦਾ ਹੋਈ ਕਾਰਬਨ ਡਾਇਆਕਸਾਈਡ ਤੇਲ ਦੀ ਵੱਡੀ ਮਾਤਰਾ ਅੱਜ ਸਾਡੇ ਵਾਯੂਮੰਡਲ ਵਿਚ ਮੌਜੂਦ ਹੈ। ਜਿਸ ਦੇ ਫਲਸਰੂਪ ਪ੍ਰਿਥਵੀ ਦੀ ਸਤਹ ਤੋਂ ਪਰਾਵਰਤਿਤ ਤਾਪ-ਵਿਕਿਰਨ ਦਾ ਵੱਡਾ ਹਿੱਸਾ ਇਸ ਗੈਸੀ ਪਰਤ ਨਾਲ ਟਕਰਾ ਕੇ ਵਾਪਸ ਧਰਤੀ ਵੱਲ ਪਰਤਦਾ ਰਹਿੰਦਾ ਹੈ ਅਤੇ ਸਾਡੀ ਪ੍ਰਿਥਵੀ ਗਰਮ ਹੁੰਦੀ ਜਾ ਰਹੀ ਹੈ।

ਵਿਸ਼ਵ ਭਰ ਵਿਚ ਜੰਗਲਾਂ ਦੀ ਲਗਾਤਾਰ ਕਟਾਈ ਨੇ ਵੀ ਇਸ ਸਮੱਸਿਆ ਵਿਚ ਵਾਧਾ ਕੀਤਾ ਹੈ। ਜੇ ਪ੍ਰਿਥਵੀ ਦੇ ਜੰਗਲਾਂ ਦੀ ਇੰਨੀ ਵਧੇਰੇ ਮਾਤਰਾ ਵਿਚ ਕਟਾਈ ਨਾ ਕੀਤੀ ਗਈ ਹੁੰਦੀ ਤਾਂ ਇਨ੍ਹਾਂ ਜੰਗਲਾਂ ਦੇ ਰੁੱਖਾਂ, ਪੌਦਿਆਂ ਤੇ ਬਨਸਪਤੀ ਨੇ ਫੋਟੋਸਿੰਨਥੇਸਿਜ਼ ਕ੍ਰਿਆ ਦੁਆਰਾ ਵਾਯੂਮੰਡਲ ਵਿਚ ਮੌਜੂਦ ਕਾਰਬਨ ਡਾਇਆਕਸਾਈਡ ਗੈਸ ਨੂੰ ਸੋਖ ਕੇ ਆਕਸੀਜਨ ਗੈਸ ਵਿਚ ਬਦਲ ਦੇਣਾ ਸੀ।

ਸੰਨ 1900 ਦੌਰਾਨ ਪ੍ਰਿਥਵੀ ਦੇ ਵਾਯੂਮੰਡਲ ਵਿਚ ਕਾਰਬਨ ਡਾਇਆਕਸਾਈਡ ਦੀ ਮਾਤਰਾ ਲਗਭਗ 300 ਪੀ. ਪੀ. ਐਮ. (ਭਾਵ 300 ਹਿੱਸੇ ਪ੍ਰਤਿ ਦਸ ਲੱਖ ਮਾਤਰਾ) ਸੀ। ਸੰਨ 1958 ਦੌਰਾਨ ਹਵਾਈ ਟਾਪੂ ਦੇ ਮੋਨਾ ਲੋਆ ਖੇਤਰ ਵਿਖੇ, ਸ਼ੁੱਧ ਹਵਾ ਦੀ ਜਾਂਚ ਤੋਂ ਇਸ ਮਾਤਰਾ ਦੇ 316 ਪੀ. ਪੀ. ਐਮ. ਹੋ ਜਾਣ ਦਾ ਪਤਾ ਲੱਗਾ। ਸੰਨ 1985 ਤਕ ਇਹ ਮਾਤਰਾ 345 ਪੀ. ਪੀ. ਐਮ. ਤਕ ਪਹੁੰਚ ਗਈ। ਪਿਛਲੇ ਦੋ ਦਹਾਕਿਆਂ ਦੌਰਾਨ ਇਹ ਮਾਤਰਾ 1.5 ਪੀ. ਪੀ. ਐਮ. ਪ੍ਰਤਿ ਸਾਲ ਦੀ ਦਰ ਨਾਲ ਵਧੀ ਹੈ। ਜਿਸ ਦੇ ਫਲਸਰੂਪ ਵੀਹਵੀਂ ਸਦੀ ਦੌਰਾਨ ਪ੍ਰਿਥਵੀ ਦੇ ਜਲਵਾਯੂ ਦਾ ਔਸਤ ਤਾਪਮਾਨ ਵਾਧਾ ਲਗਭਗ 0.6 ਦਰਜਾ ਸੈਲਸੀਅਸ ਰਿਹਾ ਹੈ। ਪ੍ਰਿਥਵੀ ਦੇ ਉੱਤਰੀ ਅਰਧ ਗੋਲੇ ਵਿਚ ਇਹ ਵਾਧਾ ਪਿਛਲੇ 1000 ਸਾਲਾਂ ਦੌਰਾਨ ਕਿਸੇ ਵੀ ਸਦੀ ਵਿਚ ਵਾਪਰੇ ਤਾਪਮਾਨ ਵਾਧੇ ਨਾਲੋਂ ਬਹੁਤ ਵਧੇਰੇ ਸੀ। ਜਦ ਕਿ ਸੰਨ 1998 ਦਾ ਸਾਲ ਸੰਨ 1861 ਤੋਂ ਹੁਣ ਤਕ ਦੇ ਅਰਸੇ ਦਾ ਸੱਭ ਤੋਂ ਗਰਮ ਸਾਲ ਸੀ।

ਸੰਨ 2100 ਤਕ ਸਾਡੇ ਵਾਯੂਮੰਡਲ ਵਿਚ ਕਾਰਬਨ ਡਾਇਆਕਸਾਈਡ ਦੀ ਮਾਤਰਾ 540 ਤੋਂ 970 ਪੀ. ਪੀ. ਐਮ. ਹੋ ਜਾਣ ਦਾ ਅੰਦਾਜ਼ਾ ਹੈ। ਨਵੀਨ ਖੋਜ ਵਿਧੀਆਂ ਦੀ ਵਰਤੋਂ ਕਰਦੇ ਹੋਏ ਮਾਹਿਰਾਂ ਨੇ ਅਨੁਮਾਨ ਲਗਾਇਆ ਹੈ ਕਿ ਵਾਯੂਮੰਡਲ ਵਿਚ ਕਾਰਬਨ



ਡਾਇਆਕਸਾਈਡ ਗੈਸ ਦੀ ਮਾਤਰਾ 600 ਪੀ. ਪੀ. ਐਮ. ਹੋ ਜਾਣ ਕਾਰਨ ਗਰੀਨ ਹਾਊਸ ਪ੍ਰਭਾਵ ਦੇ ਨਤੀਜੇ ਵਜੋਂ ਵਿਸ਼ਵ-ਵਿਆਪੀ ਤਾਪਮਾਨ ਵਿਚ ਤਿੰਨ ਤੋਂ ਦਸ ਦਰਜਾ ਵਾਧਾ ਹੋ ਜਾਵੇਗਾ। ਇਥੇ ਇਹ ਵਰਨਣ ਯੋਗ ਹੈ ਕਿ ਸਾਡਾ ਵਿਸ਼ਵ ਪਿਛਲੇ ਇਕ ਲੱਖ ਸਾਲ ਦੇ ਲੰਮੇ ਅਰਸੇ ਦੌਰਾਨ ਵੀ ਕਦੇ ਇੰਨਾ ਗਰਮ ਨਹੀਂ ਸੀ ਹੋਇਆ।

**ਤਾਪਮਾਨ ਵਾਧੇ ਦੇ ਭੈੜੇ ਪ੍ਰਭਾਵ :**

ਮੌਸਮ ਵਿਚ ਹਰ ਸਾਲ ਤਬਦੀਲੀਆਂ ਦੇ ਵਾਪਰਦੇ ਰਹਿਣ ਕਾਰਨ ਵਾਯੂਮੰਡਲ ਵਿਚ ਕਾਰਬਨ ਡਾਇਆਕਸਾਈਡ ਗੈਸ ਦੀ ਵਧੇਰੇ ਮਾਤਰਾ ਦੇ ਭੈੜੇ ਪ੍ਰਭਾਵਾਂ ਦਾ ਸ਼ੁੱਧ ਜਾਇਜ਼ਾ ਲਗਾ ਸਕਣਾ ਕਾਫੀ ਮੁਸ਼ਕਲ ਗੱਲ ਹੈ। ਮੌਸਮ ਵਿਗਿਆਨੀਆਂ ਦਾ ਯਕੀਨ ਹੈ ਕਿ ਗਰੀਨ ਹਾਊਸ ਪ੍ਰਭਾਵ ਦੇ ਕੁਝ ਕੁ ਸਿੱਟੇ ਵਿਸ਼ਵ ਦੇ ਕੁਝ ਖਾਸ ਖੇਤਰਾਂ ਵਿਚ ਮਹਿਸੂਸ ਕੀਤੇ ਜਾਣ ਲੱਗ ਪਏ ਹਨ। ਵੀਹਵੀਂ ਸਦੀ ਦੇ ਸੱਤਵੇਂ ਦਹਾਕੇ ਦੇ ਆਖਰੀ ਸਾਲਾਂ ਵਿਚ ਅਫਰੀਕਾ ਵਿਚ ਵਾਪਰੀ ਲੰਮੀ ਔੜ ਅੱਜ ਇਕ ਅਚਨਚੇਤੀ ਘਟਨਾ ਨਹੀਂ ਸਮਝੀ ਜਾਂਦੀ। ਅਫਰੀਕਾ ਮਹਾਂਦੀਪ ਵਿਖੇ 17 ਸਾਲ ਲੰਮੀ ਔੜ ਦੇ ਅਚਨਚੇਤੀ ਵਾਪਰਣ ਦੀ ਸੰਭਾਵਨਾ 1/125000 ਹੈ, ਜੋ ਕਿ ਬਹੁਤ ਹੀ ਘੱਟ ਮਾਤਰਾ ਹੈ।

ਵੀਹਵੀਂ ਸਦੀ ਦੌਰਾਨ ਹੋਏ ਵਿਸ਼ਵ ਵਿਆਪੀ ਤਾਪਮਾਨ ਵਾਧੇ ਦੇ ਫਲਸਰੂਪ ਸਮੁੰਦਰਾਂ ਦੀ ਸਤਹ ਲਗਭਗ 0.1 ਤੋਂ 0.2 ਮੀਟਰ ਦੀ ਮਾਤਰਾ ਨਾਲ ਉਪਰ ਉੱਠੀ ਹੈ। ਸੰਨ 1990 ਤੋਂ 2100 ਈਸਵੀਂ ਦੇ ਅਰਸੇ ਦੌਰਾਨ ਇਹ ਸਤਹ 0.09 ਤੋਂ 0.88 ਮੀਟਰ ਦੀ ਉਚਾਈ ਨਾਲ ਉਪਰ ਉੱਠਣ ਦਾ ਅੰਦਾਜ਼ਾ ਹੈ। ਵਿਗਿਆਨੀਆਂ ਦਾ ਯਕੀਨ ਹੈ ਪ੍ਰਿਥਵੀ ਦੇ ਤਾਪਮਾਨ ਵਿਚ ਵਾਧਾ ਸਮੁੰਦਰੀ ਸਤਹ ਨੂੰ ਉੱਚਾ ਕਰ ਦੇਵੇਗਾ। ਸਾਗਰ ਗਰਮੀ ਕਾਰਨ ਫੈਲ ਜਾਣਗੇ। ਪ੍ਰਿਥਵੀ ਦੇ ਧਰੁਵੀ ਖੇਤਰਾਂ ਵਿਖੇ ਬਰਫ ਪਿਘਲਣ ਲੱਗ ਜਾਵੇਗੀ। ਵਿਸ਼ਵ ਵਿਆਪੀ ਸਤਰ ਉੱਤੇ ਸਮੁੰਦਰੀ ਪਾਣੀਆਂ ਦੇ ਤਾਪਮਾਨ ਵਿਚ ਸਿਰਫ 1.1 ਦਰਜਾ ਸੈਲਸੀਅਸ ਤਾਪਮਾਨ ਵਾਧਾ ਹੀ ਸਮੁੰਦਰੀ ਸਤਹ ਨੂੰ 0.67 ਮੀਟਰ ਉੱਚਾ ਚੁੱਕ ਦੇਵੇਗਾ। ਪ੍ਰਿਥਵੀ ਦੇ ਧਰੁਵੀ ਖੇਤਰਾਂ ਵਿਖੇ ਬਰਫ ਦੇ ਪਿਘਲਣ ਨਾਲ ਸਮੁੰਦਰੀ ਸਤਹ ਦੀ ਉਚਾਈ 77 ਮੀਟਰ ਤਕ ਵਧ ਜਾਣ ਦਾ ਅੰਦਾਜ਼ਾ ਹੈ। ਨਤੀਜੇ ਵਜੋਂ ਵਿਸ਼ਵ ਭਰ ਵਿਚ ਹੜ੍ਹਾਂ ਦੇ ਵਾਪਰਨ ਨਾਲ ਪੂਰੀ ਪ੍ਰਿਥਵੀ ਦੀ ਸਤਹ ਉੱਤੇ ਪਰਲੋ ਆ ਜਾਵੇਗੀ।

ਸਭ ਤੋਂ ਪਹਿਲਾਂ ਤਾਂ ਸਮੁੰਦਰੀ ਤੱਟ ਤੋਂ ਘੱਟ ਉਚਾਈ ਵਾਲੇ ਸ਼ਹਿਰ ਤੇ ਟਾਪੂ ਜਿਵੇਂ ਕਿ ਨਿਊਯਾਰਕ ਅਤੇ ਨਿਊ ਔਰਲੀਨ ਸ਼ਹਿਰ, ਲਕਸ਼ਦੀਪ ਤੇ ਮਾਲਦੀਪ ਟਾਪੂ, ਅੰਡੇਮਾਨ ਤੇ ਨਿਕੋਬਾਰ ਟਾਪੂ, ਭਾਰਤ ਦੇ ਸਮੁੰਦਰੀ ਤਟੀ ਇਲਾਕੇ, ਫਿਜ਼ੀ ਦੇ ਟਾਪੂ, ਆਸਟਰੇਲੀਆ ਮਹਾਂਦੀਪ ਦੇ ਸਮੁੰਦਰ ਤੱਟੀ ਖੇਤਰ ਆਦਿ ਹੜ੍ਹਾਂ ਦੇ ਮਾਰੂ ਪ੍ਰਭਾਵਾਂ ਦਾ ਸ਼ਿਕਾਰ ਹੋਣਗੇ। ਸਮੇਂ ਨਾਲ ਵਿਸ਼ਵ ਦੇ ਸਾਰੇ ਮਹਾਂਦੀਪ ਦੇ ਸਮੁੰਦਰ ਤੱਟੀ ਨੀਵੇਂ ਖੇਤਰ ਇਸ ਮਹਾਂ ਪਰਲੋ (ਉੱਚੀ ਉੱਠ ਰਹੀ ਪਾਣੀ ਦੀ ਦੀਵਾਰ) ਦੇ ਘਾਤਕ ਪ੍ਰਭਾਵਾਂ ਤੋਂ ਬਚ ਨਾ ਸਕਣਗੇ।

**ਕੁਝ ਨਵੇਂ ਵਿਚਾਰ :**

ਵਿਗਿਆਨੀਆਂ ਦੁਆਰਾ ਭਵਿੱਖਮਈ ਵਾਤਾਵਰਣ ਤਬਦੀਲੀਆਂ ਬਾਰੇ ਲਗਾਏ ਗਏ ਸਾਰੇ ਅੰਦਾਜ਼ੇ ਹੀ ਖਤਰੇ ਦੇ ਸੂਚਕ ਨਹੀਂ ਹਨ। ਕੁਝ ਮਾਹਿਰਾਂ ਦਾ ਸੁਝਾਅ ਹੈ ਕਿ ਗਰੀਨ ਹਾਊਸ ਪ੍ਰਭਾਵ ਦੇ ਕੁਝ ਲਾਭ ਵੀ ਹਨ। ਜਿਵੇਂ ਪ੍ਰਿਥਵੀ ਦਾ ਤਾਪਮਾਨ ਵਧੇਗਾ ਸਮੁੰਦਰਾਂ ਦਾ ਪਾਣੀ ਵਧੇਰੇ ਤੇਜ਼ੀ ਨਾਲ ਵਾਸ਼ਪ ਬਣੇਗਾ। ਨਤੀਜੇ ਵਜੋਂ ਬਰਫ ਦੇ ਪਿਘਲਣ ਤੋਂ ਪੈਦਾ ਹੋਇਆ ਪਾਣੀ ਵਾਸ਼ਪੀਕਰਣ ਦੀ ਕ੍ਰਿਆ ਦੇ ਵਾਪਰਣ ਨਾਲ ਸਮੁੰਦਰਾਂ ਦੀ ਸਤਹ ਨੂੰ ਵਧੇਰੇ ਉੱਚਾ ਨਹੀਂ ਚੁੱਕ ਸਕੇਗਾ। ਪਾਣੀ ਦੇ ਤੀਬਰ ਵਾਸ਼ਪੀਕਰਣ ਨਾਲ ਪ੍ਰਿਥਵੀ ਦੁਆਲੇ ਬੱਦਲਾਂ ਦਾ ਘੇਰਾ ਸੰਘਣਾ ਹੋ ਜਾਵੇਗਾ। ਇਹ ਸੰਘਣੇ ਬੱਦਲ ਸੂਰਜ ਦੀ ਰੌਸ਼ਨੀ ਨੂੰ ਧਰਤੀ ਤੱਕ ਪਹੁੰਚਣ ਤੋਂ ਰੋਕਣਗੇ।

ਪ੍ਰਿਥਵੀ ਦੇ ਵਧੇਰੇ ਗਰਮ ਜਲਵਾਯੂ ਕਾਰਣ ਵਿਸ਼ਵ ਦੇ ਕੁਝ ਦੇਸ਼ਾਂ ਦੇ ਲੋਕ ਬਹੁਤ ਹੀ ਸੁਖਦਾਇਕ ਜੀਵਨ ਪੱਧਰ ਦੀ ਪ੍ਰਾਪਤੀ ਕਰ ਸਕਣਗੇ। ਭੂ-ਮੱਧ ਰੇਖਾ ਤੋਂ ਦੁਰੇਡੇ ਖੇਤਰਾਂ ਵਿਖੇ ਖੇਤੀ ਕਾਰਜਾਂ ਲਈ ਵਧੇਰੇ ਯੋਗ ਮੌਸਮ ਉਪਲਬਧ ਹੋ ਸਕੇਗਾ। ਤਦ ਉੱਤਰੀ ਕੈਨੇਡਾ ਅਤੇ ਸਾਇਬਰੀਆ ਦੇ ਖੇਤਰ ਵੀ ਅਨਾਜ ਦੇ ਵੱਡੇ ਉਤਪਾਦਨ ਕਰਤਾ ਬਣ ਜਾਣਗੇ। ਕੰਪਿਊਟਰ ਮਾਡਲਾਂ ਦੀ ਵਰਤੋਂ ਤੋਂ ਪਤਾ ਲੱਗਾ ਹੈ ਕਿ ਅਫਰੀਕਾ ਦੇ ਸਹਾਰਾ ਰੇਗਿਸਤਾਨ ਅਤੇ ਦੱਖਣ ਪੱਛਮੀ ਅਮਰੀਕਾ ਦੇ ਰੇਤੀਲੇ ਖੇਤਰਾਂ ਵਿਚ ਵਧੇਰੇ ਬਾਰਸ਼ ਹੋਣ ਦਾ ਅੰਦਾਜ਼ਾ ਹੈ। ਕੈਲੀਫੋਰਨੀਆ ਦੇ 'ਡੈਥ ਵੈਲੀ' ਖੇਤਰ ਦੇ ਖੇਤੀਬਾੜੀ ਯੋਗ ਖੇਤਰ ਬਣ ਜਾਣ ਦਾ ਅਨੁਮਾਨ ਵੀ ਲਗਾਇਆ ਗਿਆ ਹੈ। ਇਹ ਜ਼ਰੂਰੀ ਨਹੀਂ ਕਿ ਪ੍ਰਿਥਵੀ ਦਾ ਬਦਲਦਾ ਤਾਪਮਾਨ ਭਵਿੱਖ ਵਿਚ ਮਾਨਵਤਾ ਲਈ ਭੋਜਨ ਦੀ ਥੁੜ ਪੈਦਾ ਕਰੇ।

ਅੰਤ ਵਿਚ ਇਹ ਕਹਿਣਾ ਹੀ ਠੀਕ ਰਹੇਗਾ ਕਿ ਗਰੀਨ ਹਾਊਸ ਪ੍ਰਭਾਵ ਦੇ ਸਿੱਟੇ ਅਜੇ ਵੀ ਪੂਰੀ ਤਰ੍ਹਾਂ ਪਤਾ ਨਹੀਂ ਲੱਗ ਸਕੇ ਹਨ ਅਤੇ ਪ੍ਰਿਥਵੀ 'ਤੇ ਇਸ ਦੇ ਵਾਯੂਮੰਡਲ ਤੇ ਤਾਪਮਾਨ ਨੂੰ ਪ੍ਰਭਾਵਿਤ ਕਰਨ ਵਾਲਾ ਇਹ ਇਕੋ ਇਕ ਗੁਣਕ ਨਹੀਂ ਹੈ।

ਮਾਹਿਰਾਂ ਦਾ ਵਿਚਾਰ ਹੈ ਕਿ ਅਗਲੇ 3000 ਸਾਲਾਂ ਦੌਰਾਨ ਵਾਪਰਨ ਵਾਲੇ 'ਬਰਫ ਯੁੱਗ' ਦੇ ਨਤੀਜੇ ਵਜੋਂ ਪ੍ਰਿਥਵੀ ਉਤੇ ਗਰਮ ਮੌਸਮ ਦੀ ਇਸ ਆਮਦ ਨੂੰ ਠੱਲ੍ਹ ਪੈ ਜਾਵੇਗੀ। ਜਵਾਲਾਮੁਖੀਆਂ ਦੇ ਫੁੱਟਣ ਤੋਂ ਪੈਦਾ ਹੋਈ ਸੁਆਹ, ਕਾਲਖ ਤੇ ਧੂੜ ਤੋਂ ਪੈਦਾ ਹੋਣ ਵਾਲੇ ਤਾਪਮਾਨ ਘਟਾਊ ਪ੍ਰਭਾਵਾਂ ਅਤੇ ਸੂਰਜ ਤੋਂ ਨਿਕਾਸਮਈ ਊਰਜਾ ਦੀ ਮਾਤਰਾ ਵਿਚ ਤਬਦੀਲੀਆਂ, ਕੁਝ ਕੁ ਹੋਰ ਅਜਿਹੇ ਗੁਣਕ ਹਨ, ਜੋ ਭਵਿੱਖ ਦੇ ਵਾਤਾਵਰਣ ਤੋਂ ਜਲਵਾਯੂ ਬਾਰੇ ਯਕੀਨੀ ਤੌਰ ਉਤੇ ਕੁਝ ਕਹਿ ਸਕਣ ਵਿਚ ਮੁਸ਼ਕਲ ਪੈਦਾ ਕਰਦੀਆਂ ਹਨ।

ਰਿਪੋਰਟ

# 16ਵਾਂ ਡੈਲੀਗੇਟ ਇਜਲਾਸ

**ਰਾਮ ਸਵਰਨ ਸਿੰਘ**

ਤਰਕਸ਼ੀਲ ਸੁਸਾਇਟੀ ਪੰਜਾਬ ਦਾ 16ਵਾਂ ਸਾਲਾਨਾ ਡੈਲੀਗੇਟ ਇਜਲਾਸ ਬਾਂਸਲ ਚੈਰੀਟੇਬਲ ਟਰੱਸਟ ਬਰਨਾਲਾ ਵਿਖੇ 2-3
ਅਪ੍ਰੈਲ ਨੂੰ ਹੋਇਆ ਜਿਸ ਵਿਚ ਸਮੁੱਚੇ ਪੰਜਾਬ ਤੋਂ ਵੱਖ-ਵੱਖ ਇਕਾਈਆਂ ਦੇ ਚੁਣੇ ਹੋਏ ਡੈਲੀਗੇਟ, ਦਰਸ਼ਕਾਂ ਨੇ ਭਾਗ ਲਿਆ। ਇਜਲਾਸ
ਦੇ ਮੁਢਲੇ ਦੌਰ ਵਿਚ ਸੂਬਾ ਜਥੇਬੰਦਕ ਮੁਖੀ ਸ੍ਰੀ ਭੂਰਾ ਸਿੰਘ ਮਹਿਮਾ ਸਰਜਾ ਨੇ ਪਿਛਲੇ ਦੋ ਸਾਲਾਂ ਦੌਰਾਨ ਸੁਸਾਇਟੀ ਦੇ ਕੁੱਲ ਨੌਂ ਵਿਭਾਗਾਂ
(ਵਿੱਤ, ਸਭਿਆਚਾਰਕ, ਕੌਮਾਤਰੀ ਸਬੰਧ, ਮਨੋਰੋਗ, ਪ੍ਰਕਾਸ਼ਨ, ਮੀਡੀਆ, ਮੈਗਜ਼ੀਨ ਤੇ ਪ੍ਰਬੰਧਕ) ਵੱਲੋਂ ਕੀਤੀਆਂ ਸਰਗਰਮੀਆਂ ਦੀ
ਸੰਖੇਪ ਰਿਪੋਰਟ ਪੜ੍ਹੀ। ਰਿਪੋਰਟ ਵਿਚ ਜਿੱਥੇ ਕੁੱਲ ਸਰਗਰਮੀਆਂ ਦੀ ਮੱਦੇ-ਨਜ਼ਰ ਸੁਸਾਇਟੀ ਦੇ ਕੰਮ-ਕਾਜ ਤੇ ਤਸੱਲੀ ਪ੍ਰਗਟ ਕੀਤੀ ਗਈ
ਉੱਥੇ ਦਰਪੇਸ਼ ਚੁਣੌਤੀਆਂ ਦੇ ਟਾਕਰੇ ਲਈ ਵਿਗਿਆਨਕ ਸਮਝ ਦੇ ਪ੍ਰਚਾਰ-ਪਾਸਾਰ ਲਈ ਵਧੇਰੇ ਸਿਦਕਦਿਲੀ ਨਾਲ ਕੰਮ ਕਰਨ ਦੀ ਲੋੜ
ਦਰਸਾਈ ਗਈ। ਰਿਪੋਰਟ ਵਿਚ ਦੋ ਸਾਲਾਂ ਦੇ ਕਾਰਜਕਾਲ ਦੌਰਾਨ ਚੰਗੀ ਕਾਰੁਜ਼ਗਾਰੀ ਨਾ ਵਿਖਾਉਣ ਵਾਲੇ ਵਿਭਾਗ ਤੇ ਵਿਭਾਗ ਮੁਖੀਆਂ
ਉੱਪਰ ਕੋਈ ਨਜ਼ਰਸਾਨੀ ਨਹੀਂ ਕੀਤੀ ਗਈ।

ਰਿਵੀਊ ਰਿਪੋਰਟ ਤੇ ਬਹਿਸ ਦਾ ਆਗਾਜ਼ ਕਰਦਿਆਂ ਕੌਮਾਂਤਰੀ ਵਿਭਾਗ ਦੇ ਮੁਖੀ ਸ੍ਰੀ ਬਲਵਿੰਦਰ ਬਰਨਾਲਾ ਨੇ ਮੈਗਜ਼ੀਨ ਦੀ
ਗਿਣਤੀ ਵਧਾਉਣ, ਮੁੱਖ ਦਫ਼ਤਰ ਵਿਖੇ ਭਵਨ ਦੀ ਉਸਾਰੀ ਦਾ ਕੰਮ ਚਾਲੂ ਕਰਨ, ਤਰਕਸ਼ੀਲ ਪੁਸਤਕਾਂ ਦਾ ਹਿੰਦੀ ਤੇ ਅੰਗਰੇਜ਼ੀ 'ਚ
ਅਨੁਵਾਦ ਕਰਨ ਬਾਰੇ ਆਦਿ ਨੁਕਤਿਆਂ ਤੇ ਗੱਲ ਕਰਦਿਆਂ ਆਪਣੇ ਵਿਭਾਂਗ ਦੀਆਂ ਸਰਗਰਮੀਆਂ ਦਾ ਜ਼ਿਕਰ ਵੀ ਕੀਤਾ। ਉਨ੍ਹਾਂ
ਮੈਗਜ਼ੀਨ ਦੇ ਮੈਟਰ ਨੂੰ ਹੋਰ ਸੁਹਿਰਦਤਾ ਨਾਲ ਵਿਚਾਰ ਕਰਨ ਦੀ ਲੋੜ ਤੇ ਜ਼ੋਰ ਦਿੱਤਾ। ਚਰਚਾ 'ਚ ਭਾਗ ਲੈਂਦਿਆਂ ਮਨੋਰੋਗ ਵਿਭਾਗ ਦੇ
ਮੁਖੀ ਸ੍ਰੀ ਰਜਿੰਦਰ ਭਦੌੜ ਨੇ ਆਖਿਆ ਕਿ ਪੜ੍ਹੀ ਗਈ ਰਿਵੀਊ ਰਿਪੋਰਟ ਰਵਾਇਤੀ ਸੀ। ਤਰਕਸ਼ੀਲਾਂ ਨੂੰ ਸਮਾਜ 'ਚ ਬਣੇ ਆਪਣੇ ਅਕਸ
ਅਨੁਸਾਰ ਅੰਦਰੂਨੀ ਅਮਲ ਵੀ ਉਸਦੇ ਹਾਣ ਦਾ ਕਰਨਾ ਚਾਹੀਦਾ ਹੈ। ਉਨ੍ਹਾਂ ਲਹਿਰ ਦੇ ਪਾਸਾਰ ਲਈ ਆਪਣੇ ਅੰਦਰ ਝਾਤੀ ਮਾਰਨ ਤੇ
ਸੁਹਿਰਦਤਾ ਨਾਲ ਕੰਮ ਕਰਨ ਲਈ ਆਖਿਆ। ਰਿਵੀਊ ਰਿਪੋਰਟ ਤੇ ਆਪਣੇ ਵਿਚਾਰ ਪੇਸ਼ ਕਰਦਿਆਂ ਸ੍ਰੀ ਬਲਵੀਰ ਚੰਦ ਲੌਂਗੋਵਾਲ ਨੇ
ਆਖਿਆ ਕਿ ਸਾਰੇ ਵਿਭਾਗਾਂ ਦੀ ਵੱਖਰੀ ਵੱਖਰੀ ਰਿਪੋਰਟ ਪੇਸ਼ ਕਰਨੀ ਚਾਹੀਦੀ ਸੀ ਤਾਂ ਜੋ ਹਰ ਵਿਭਾਗ ਦੀ ਅਸਲ ਕਾਰੁਜ਼ਗਾਰੀ
ਡੈਲੀਗੇਟਾਂ ਦੇ ਸਾਹਮਣੇ ਆਉਂਦੀ ਜਿਵੇਂ ਸਭਿਆਚਾਰਕ ਵਿਭਾਗ ਦਾ ਕੋਈ ਕੰਮ ਨਹੀਂ ਹੋਇਆ ਤੇ ਨਾ ਹੀ ਅਸੀਂ ਕੋਈ ਆਪਣੀ ਨਾਟਕ
ਟੀਮ ਤਿਆਰ ਕਰ ਸਕੇ ਹਾਂ। ਉਨ੍ਹਾਂ ਸੁਸਾਇਟੀ ਦੇ ਕੰਮ-ਕਾਜ ਨੂੰ ਹੋਰ ਸੁਚਾਰੂ ਰੂਪ 'ਚ ਚਲਾਉਣ ਲਈ ਕੁਝ ਕੀਮਤੀ ਸੁਝਾਅ ਦਿੱਤੇ ਜਿਵੇਂ
ਨਵੀਂ ਚੋਣ ਵਿਚ ਮਹਿਲਾ ਵਿੰਗ ਬਣਾਉਣਾ ਚਾਹੀਦਾ ਹੈ। ਵਿਦਿਆਰਥੀ ਵਿੰਗ ਬਣਾਉਣ ਬਾਰੇ ਵੀ ਗੰਭੀਰਤਾ ਨਾਲ ਵਿਚਾਰ ਕਰਨੀ
ਚਾਹੀਦੀ ਹੈ ਮੈਗਜ਼ੀਨ ਵਿਚ ਸੰਖੇਪ ਸਰਗਰਮੀਆਂ ਛਪਣੀਆਂ ਚਾਹੀਦੀਆਂ ਹਨ। ਤਰਕਸ਼ੀਲ ਮੇਲਿਆਂ ਵਿਚ ਸਿਰਫ ਪੈਸੇ ਲੈਣ ਲਈ
ਸਮਾਜ ਵਿਰੋਧੀ ਅਨਸਰਾਂ ਨੂੰ ਮੁੱਖ ਮਹਿਮਾਨ ਬਣਾਉਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਸੁਸਾਇਟੀ ਦੇ ਪ੍ਰਚਾਰ ਲਈ ਸੌਖੇ ਤੇ ਸਸਤੇ ਢੰਗ
ਵਿਕਸਿਤ ਕਰਨੇ ਚਾਹੀਦੇ ਹਨ। ਪ੍ਰਚਲਿਤ ਰੀਤੀ ਰਿਵਾਜਾਂ ਨੂੰ ਬਦਲਣ ਲਈ ਸੁਚੇਤ ਯਤਨ ਕਰਨੇ ਚਾਹੀਦੇ ਹਨ। ਜਥੇਬੰਦੀ ਵਿਚ ਜ਼ਾਬਤਾ
ਵੀ ਲਾਗੂ ਕਰਨਾ ਚਾਹੀਦਾ ਹੈ। ਅਜੀਤ ਪ੍ਰਦੇਸੀ ਰੋਪੜ ਨੇ ਵਿਚਾਰ-ਚਰਚਾ 'ਚ ਭਾਗ ਲੈਂਦਿਆ ਆਖਿਆ ਕਿ ਰਿਵੀਊ ਰਿਪੋਰਟ ਪਹਿਲਾਂ
ਇਕਾਈਆਂ ਨੂੰ ਭੇਜਣੀ ਚਾਹੀਦੀ ਸੀ ਤਾਂ ਜੋ ਦੋ ਸਾਲ ਦੇ ਕਾਰਜਾਂ ਉੱਪਰ ਠੀਕ ਢੰਗ ਨਾਲ ਵਿਚਾਰ ਹੋ ਸਕਦੀ। ਤਰਕਸ਼ੀਲ ਮੈਂਬਰਾਂ ਵਿੱਚ
ਤਰਕਸ਼ੀਲ ਸਵਿੰਧਾਨ, ਐਲਾਨਨਾਮੇ ਤੇ ਸਮਝ ਬਾਰੇ ਪਕਿਆਈ ਦੀ ਘਾਟ ਹੈ। ਇਕਾਈਆਂ ਵਿਚ ਵਿਭਾਗਾਂ ਦੀ ਵੰਡ ਵੀ ਠੀਕ ਨਹੀਂ ਹੈ।
ਮੈਗਜ਼ੀਨ ਬਾਰੇ ਚਰਚਾ ਕਰਦਿਆਂ ਉਨ੍ਹਾਂ ਆਖਿਆ ਕਿ ਮੈਗਜ਼ੀਨ ਦੀ ਦਿੱਖ ਤੇ ਪ੍ਰਭਾਵ ਬਹੁਤ ਵਧੀਆ ਹੈ। ਪਾਠਕ ਪਸੰਦ ਕਰਦੇ ਹਨ।
ਪਰੂਫ਼ ਰੀਡਿੰਗ ਦੀਆਂ ਗਲਤੀਆਂ 'ਚ ਪਹਿਲਾਂ ਨਾਲੋਂ ਸੁਧਾਰ ਹੈ ਪਰ ਕਈ ਵਾਰ ਮੁੱਖ ਥਾਵਾਂ ਤੇ ਗਲਤੀਆਂ ਬਹੁਤ ਰੜਕਦੀਆਂ ਹਨ।
ਮੈਗਜ਼ੀਨ ਦੀ ਗਿਣਤੀ ਵਧਾਉਣ ਸਬੰਧੀ ਉਨ੍ਹਾਂ ਸਾਰੇ ਮੈਂਬਰਾਂ ਨੂੰ ਸੁਹਿਰਦ ਯਤਨ ਜੁਟਾਉਣ ਲਈ ਆਖਿਆ। ਅਜੀਤ ਪ੍ਰਦੇਸੀ ਨੇ ਪ੍ਰਣ-
ਪੱਤਰ ਵਿੱਚ ਮਾਤਾ ਦਾ ਨਾਮ ਦਰਜ ਕਰਨ ਤੇ ਨਸ਼ੇ ਨਾ ਕਰਨ ਸਬੰਧੀ ਪ੍ਰਣ ਕਰਨ ਬਾਰੇ ਸੁਝਾਅ ਵੀ ਨੋਟ ਕਰਵਾਏ। ਜਸਵੰਤ ਜ਼ੀਰਖ ਨੇ
ਰਿਵੀਊ ਰਿਪੋਰਟ ਵਿੱਚ ਦਰਸਾਈਆਂ ਊਣਤਾਈਆਂ ਦਾ ਜ਼ਿਕਰ ਕਰਦਿਆਂ ਉਨ੍ਹਾਂ ਦੇ ਕਾਰਜ ਖੋਜਣ ਤੇ ਸੁਹਿਰਦਤਾ ਨਾਲ ਦੂਰ ਕਰਨ ਤੇ
ਜ਼ੋਰ ਦਿੱਤਾ। ਸੁਖਵੰਤ ਬਰਨਾਲਾ ਨੇ ਚਰਚਾ 'ਚ ਭਾਗ ਲੈਂਦਿਆਂ ਆਖਿਆ ਕਿ ਸੁਸਾਇਟੀ ਦਾ ਕੰਮ-ਕਾਜ ਢਿੱਲਾ ਚੱਲ ਰਿਹਾ ਹੈ। ਮੀਡੀਆ
ਵਿਭਾਗ ਨੂੰ ਛੱਡ ਕੇ ਹੋਰ ਕਿਸੇ ਵੀ ਵਿਭਾਗ ਦਾ ਕੰਮ ਤਸੱਲੀਬਖਸ਼ ਨਹੀਂ ਕਿਹਾ ਜਾ ਸਕਦਾ। ਪਿਛਲੇ ਕਾਰਜਕਾਲ ਵਿੱਚ ਸਭਿਆਚਾਰਕ
ਵਿਭਾਗ ਦੀ ਕੋਈ ਕਾਰੁਜ਼ਗਾਰੀ ਵੇਖਣ ਨੂੰ ਨਹੀਂ ਮਿਲੀ। ਉਹਨਾਂ ਮੈਂਬਰਾਂ ਵਿੱਚ ਸਕੂਲਿੰਗ ਦੀ ਲੋੜ ਤੇ ਜ਼ੋਰ ਦਿੰਦਿਆਂ ਪਰਿਵਾਰ ਵਾਂਗ
ਸੁਹਿਰਦਤਾ ਨਾਲ ਕੰਮ ਕਰਨ ਦਾ ਸੁਝਾਅ ਦਿੱਤਾ। ਐਡਵੋਕੇਟ ਹਰਿੰਦਰ ਲਾਲੀ ਨੇ ਪ੍ਰੈਸ ਤੇ ਪ੍ਰਿੰਟ ਮੀਡੀਆ ਨੂੰ ਵਰਤਣ ਲਈ ਆਪਣੇ
ਸੁਝਾਅ ਨੋਟ ਕਰਵਾਏ। ਉਨ੍ਹਾਂ ਮੈਗਜ਼ੀਨ ਨੂੰ ਹਰ ਦਰ ਤੇ ਪਹੁੰਚਾਉਣ ਲਈ ਸੁਨਾਮ ਇਕਾਈ ਵੱਲੋਂ ਜੁਟਾਏ ਸਫ਼ਲ ਯਤਨਾਂ ਦਾ ਜ਼ਿਕਰ
ਕਰਦਿਆਂ ਹਰ ਮੈਂਬਰ, ਜ਼ੋਨ ਤੇ ਸਟੇਟ ਦੇ ਆਗੂਆਂ ਲਈ ਮੈਗਜ਼ੀਨ ਲਗਾਉਣ ਦੀ ਸੀਮਾ ਨਿਸਚਿਤ ਕਰਨ ਲਈ ਆਖਿਆ। ਬਹਿਸ 'ਚ



ਭਾਗ ਲੈਂਦਿਆ ਸੁਖਦੇਵ ਫਗਵਾੜਾ ਨੇ ਆਖਿਆ ਕਿ ਰਿਵੀਊ ਰਿਪੋਰਟ ਠੀਕ ਢੰਗ ਨਾਲ ਤਿਆਰ ਨਹੀਂ ਕੀਤੀ ਗਈ। ਉਨ੍ਹਾਂ ਤਰਕਸ਼ੀਲ
ਲਹਿਰ ਦੇ ਵਿਕਾਸ ਸੋਚ ਵਿੱਚ ਪਰਪੱਕਤਾ ਲਿਆਉਣ ਤੇ ਸੁਹਿਰਦਤਾ ਦੀ ਘਾਟ ਦੂਰ ਕਰਨ ਦੀ ਲੋੜ ਤੇ ਜ਼ੋਰ ਦਿੱਤਾ। ਮਾਸਟਰ ਪਰਮਵੇਦ
ਨੇ ਆਲੋਚਨਾ ਉਸਾਰੂ ਢੰਗ ਨਾਲ ਕਰਨ ਤੇ ਸੁਸਾਇਟੀ ਨੂੰ ਆਪਣਾ ਸਭਿਆਚਾਰਕ ਵਿੰਗ ਸਥਾਪਿਤ ਕਰਨ ਦੇ ਸੁਝਾਅ ਰੱਖੇ। ਅਦਾਰਾ
ਤਰਕਸ਼ੀਲ ਦੇ ਸਹਿ-ਸੰਪਾਦਕ ਰਾਮ ਸਵਰਨ ਸਿੰਘ ਨੇ ਮੈਗਜ਼ੀਨ 'ਚ ਛਪਦੇ ਮੈਟਰ ਸਬੰਧੀ ਆਖਿਆ ਕਿ ਕਦੇ ਵੀ ਕਿਸੇ ਅੰਕ 'ਚ ਮੈਟਰ ਦਾ
ਦੁਹਰਾਓ ਨਹੀਂ ਹੋਇਆ। ਉਨ੍ਹਾਂ ਮੈਗਜ਼ੀਨ ਦੀ ਛਪਣ ਗਿਣਤੀ ਵਧਾਉਣ ਲਈ ਸੁਹਿਰਦਤਾ ਨਾਲ ਯਤਨ ਕਰਨ ਦੀ ਗੱਲ ਕਹੀ। ਰਿਵੀਊ
ਰਿਪੋਰਟ ਤੇ ਮੇਘ ਰਾਜ ਮਿੱਤਰ, ਰਾਮ ਲੁਭਾਇਆ, ਦਲਬੀਰ ਕਟਾਣੀ, ਬਲਬੀਰ ਸਿੰਘ ਖੰਨਾ, ਹੇਮ ਰਾਜ ਸਟੈਨੋ, ਸੁਰਿੰਦਰ ਮਰਖਾਈ,
ਰਣਜੀਤ ਸਿੰਘ ਲੌਂਗੋਵਾਲ, ਡਾ. ਰਾਏ ਜਸਬੀਰ ਸਿੰਘ ਤੇ ਨਿਰਮਲ ਪਟਵਾਰੀ ਨੇ ਵੀ ਆਪਣੇ ਵਿਚਾਰ ਰੱਖੇ। ਸਤਿਨਾਮ ਮੁਹਾਲੀ ਨੇ
ਸੁਸਾਇਟੀ ਦੀ ਵੈੱਬ-ਸਾਈਟ ਬਣਾਉਣ ਤੇ ਸਕੂਲਾਂ 'ਚ ਲਗਾਤਾਰ ਪ੍ਰੋਗਰਾਮ ਕਰਨ ਦਾ ਸੁਝਾਅ ਰੱਖਿਆ।

ਦੂਜੇ ਸ਼ੈਸ਼ਨ ਦੀ ਸ਼ੁਰੂਆਤ ਵਿਚ ਹਿਸਾਬ-ਕਿਤਾਬ ਦੇ ਏਜੰਡੇ ਉੱਪਰ ਵਿਚਾਰ-ਚਰਚਾ ਕੀਤੀ ਗਈ। ਵਿੱਤ ਵਿਭਾਗ ਦੇ ਮੁਖੀ ਸ੍ਰੀ
ਸ਼ਾਮ ਲਾਲ ਸ਼ੁਕਲਾ ਨੇ ਪਿਛਲੇ ਦੋ ਸਾਲ ਦੇ ਕਾਰਜਕਾਲ ਦਾ ਲੇਖਾ ਜ਼ੋਖਾ ਪੇਸ਼ ਕੀਤਾ। ਉਨ੍ਹਾਂ ਦੱਸਿਆ ਕਿ ਲਗਭਗ 4, 70,000 ਰੁਪਏ
ਦਾ ਬਕਾਇਆ ਪੰਜਾਬ ਦੀਆਂ ਸਮੁੱਚੀਆਂ ਇਕਾਈਆਂ ਵੱਲ ਖੜ੍ਹਾ ਹੈ। ਇਸ ਅਹਿਮ ਵਿਭਾਗ ਨੂੰ ਸੁਚਾਰੂ ਰੂਪ 'ਚ ਚਲਾਉਣ ਲਈ ਹੋਈ
ਵਿਚਾਰ-ਚਰਚਾ ਵਿੱਚ ਸ੍ਰੀ ਰਾਜਿੰਦਰ ਭਦੌੜ, ਹੇਮ ਰਾਜ ਸਟੈਨੋ, ਹਰਿੰਦਰ ਲਾਲੀ, ਅਜੀਤ ਪ੍ਰਦੇਸੀ, ਗੁਰਮੇਲ ਸਿੰਘ ਲੁਧਿਆਣਾ, ਹਰਦੇਵ
ਕਾਲਾਂਵਾਲੀ, ਆਦਿ ਤਰਕਸ਼ੀਲ ਡੈਲੀਗੇਟਾਂ ਨੇ ਭਾਗ ਲਿਆ। ਬੁਲਾਰਿਆਂ ਨੇ ਇਕਾਈਆਂ ਵੱਲ ਰਹਿੰਦਾ ਬਕਾਇਆ ਲੈਣ ਲਈ ਸਮਾਂ
ਸੀਮਾ ਨਿਸਚਿਤ ਕਰਨ, ਮੈਗਜ਼ੀਨ ਦੇ ਇਕ ਅੰਕ ਤੋਂ ਵੱਧ ਉਧਾਰ ਨਾ ਕਰਨ, ਜ਼ੋਨ ਮੁਖੀਆਂ ਦੀ ਜ਼ਿੰਮੇਵਾਰੀ ਨਿਸਚਿਤ ਕਰਨ ਤੇ ਸੁਸਾਇਟੀ
ਨੂੰ ਆਰਥਿਕ ਪੱਖੋਂ ਮਜ਼ਬੂਤ ਕਰਨ ਲਈ ਜ਼ਿੰਮੇਵਾਰੀ ਨਾਲ ਰਹਿੰਦੇ ਬਕਾਏ ਅਦਾ ਕਰਨ ਦੇ ਸੁਝਾਅ, ਮਸ਼ਵਰੇ ਨੋਟ ਕਰਵਾਏ।

ਇਜਲਾਸ ਦੇ ਪਹਿਲੇ ਸ਼ੈਸ਼ਨ ਵਿਚ ਰਿਵੀਊ ਰਿਪੋਰਟ ਦੌਰਾਨ ਹੋਈ ਵਿਚਾਰ ਚਰਚਾ ਦੌਰਾਨ ਇਹ ਤੱਥ ਮੁੱਖ ਰੂਪ 'ਚ ਉੱਭਰ ਕੇ
ਸਾਹਮਣੇ ਆਇਆ ਕਿ ਸੁਸਾਇਟੀ ਦੇ ਦੋ ਦਹਾਕਿਆਂ ਦੇ ਸਫਰ ਦੌਰਾਨ ਸਮਾਜ 'ਚ ਬਣੇ ਅਕਸ ਦੇ ਸਾਰਥਿਕ ਸਿੱਟੇ ਕੱਢਣ ਲਈ
ਸਿਦਕਦਿਲੀ ਨਾਲ ਲਹਿਰ ਦੇ ਪ੍ਰਚਾਰ ਪਾਸਾਰ ਲਈ ਹੋਰ ਹੰਭਲਾ ਮਾਰਨ ਦੀ ਲੋੜ ਹੈ। ਦੂਸਰਾ ਇਹ ਕਿ ਦਰਪੇਸ਼ ਚੁਣੌਤੀਆਂ ਦਾ ਸਾਹਮਣਾ
ਕਰਨਾ ਲਈ ਖਾਸ ਤੌਰ ਤੇ ਇਲੈਕਟ੍ਰਾਨਿਕ ਮੀਡੀਆ ਰਾਹੀਂ ਅੰਧਵਿਸ਼ਵਾਸਾਂ ਤੇ ਕਿਸਮਤ-ਕਰਮਾਂ ਦੇ ਕੀਤੇ ਜਾ ਰਹੇ ਕੂੜ ਪ੍ਰਚਾਰ ਦੇ
ਮੁਕਾਬਲੇ ਵਿਗਿਆਨਕ ਵਿਚਾਰਾਂ ਦੇ ਪ੍ਰਚਾਰ ਲਈ ਰਾਸ਼ਟਰੀ ਪੱਧਰ ਤੇ ਸਰਗਰਮੀ ਕਰਨਾ ਸਮੇਂ ਦੀ ਲੋੜ ਹੈ।

ਪਹਿਲੇ ਦਿਨ ਦੇ ਸਮੁੱਚੇ ਸ਼ੈਸ਼ਨ ਦੀ ਸਮਾਪਤੀ ਤੋਂ ਪਹਿਲਾਂ ਹੇਮ ਰਾਜ ਸਟੈਨੋ ਨੇ ਜਥੇਬੰਦੀ ਬਾਰੇ ਸਿਧਾਂਤਕ ਪੇਪਰ ਪੜ੍ਹਿਆ। ਉਂਜ
ਸੁਸਾਇਟੀ ਦੇ ਪਿਛਲੇ ਦੋ ਸਾਲਾਂ ਦੀ ਆਪਣੀ ਕਾਰੁਗਜ਼ਾਰੀ ਦਾ ਲੇਖਾ-ਜੋਖਾ ਕਰਨ ਲਈ ਬੁਲਾਈ ਗਈ ਇਸ ਬੈਠਕ ਵਿਚ ਸਟੇਟ ਦੇ ਵੱਖ-
ਵੱਖ ਵਿਭਾਗਾਂ ਦੇ 9 ਮੁੱਖੀਆਂ ਵਿਚੋਂ ਸਿਰਫ ਮੀਡੀਆ ਵਿਭਾਗ ਦੇ ਮੁਖੀ ਸੁਮੀਤ ਸਿੰਘ ਨੇ ਹੀ ਆਪਣੇ ਵਿਭਾਗ ਦੀਆਂ ਸਰਗਰਮੀਆਂ ਬਾਰੇ
ਮੁੱਖ ਰੂਪ 'ਚ ਚਰਚਾ ਕੀਤੀ। ਕੌਮਾਂਤਰੀ ਤਾਲਮੇਲ ਵਿਭਾਗ ਦੇ ਮੁਖੀ ਬਲਵਿੰਦਰ ਬਰਨਾਲਾ ਨੇ ਵੀ ਵਿਚਾਰ-ਚਰਚਾ ਦੌਰਾਨ ਆਪਣੇ ਵਿਭਾਗ
ਬਾਰੇ ਸੰਖੇਪ ਰੂਪ 'ਚ ਦੱਸਿਆ।

3 ਅਪ੍ਰੈਲ 05 ਇਜਲਾਸ ਦੇ ਦੂਸਰੇ ਦਿਨ ਦੀ ਸ਼ੁਰੂਆਤ ਐਡਵੋਕੇਟ ਅਵਤਾਰ ਗੋਂਦਾਰਾ ਵੱਲੋਂ ਕਾਰਜ-ਵਿਉਂਤ ਸਬੰਧੀ ਪੜ੍ਹੇ ਗਏ
ਪੇਪਰ ਨਾਲ ਹੋਈ। ਵਿਚਾਰ-ਚਰਚਾ ਉਪਰੰਤ ਇਹ ਫੈਸਲਾ ਲਿਆ ਗਿਆ ਕਿ ਨਵੀਂ ਚੁਣੀ ਸੂਬਾ ਐਗਜ਼ੈਕਟਿਵ ਕਮੇਟੀ ਕਾਰਜ-ਵਿਉਂਤ
ਵਿੱਚ ਉਠਾਏ ਨੁਕਤਿਆਂ ਤੇ ਅਮਲ ਲਈ ਸਾਰਥਿਕ ਯਤਨ ਜੁਟਾਵੇਗੀ। ਇਜਲਾਸ ਦਾ ਆਖਰੀ ਏਜੰਡਾ 9 ਵਿਭਾਗਾਂ ਦੇ ਮੁਖੀਆਂ ਦੀ ਚੋਣ
ਦਾ ਸੀ। ਹਾਜ਼ਰ ਡੈਲੀਗੇਟ ਵਿਚੋਂ ਬਹੁਸੰਮਤੀ ਨਾਲ ਸ੍ਰੀ ਭੂਰਾ ਸਿੰਘ ਨੂੰ ਜਥੇਬੰਦਕ ਵਿਭਾਗ, ਹੇਮ ਰਾਜ ਸਟੈਨੋ ਨੂੰ ਵਿੱਤ ਵਿਭਾਗ, ਸੁਮੀਤ
ਸਿੰਘ ਨੂੰ ਮੀਡੀਆ ਵਿਭਾਗ, ਬਲਵੀਰ ਚੰਦ ਲੌਂਗੋਵਾਲ ਨੂੰ ਪ੍ਰਕਾਸ਼ਨ ਵਿਭਾਗ, ਰਾਜਿੰਦਰ ਭਦੌੜ ਨੂੰ ਮਾਨਸਿਕ ਰੋਗ ਵਿਭਾਗ ਦੇ ਸੂਬਾ ਮੁਖੀ
ਚੁਣਿਆ ਗਿਆ। ਜਦਕਿ ਸਰਵਸੰਮਤੀ ਨਾਲ ਸੁਖਵਿੰਦਰ ਬਾਗਪੁਰ ਨੂੰ ਪ੍ਰਿੰਟਿੰਗ ਵਿਭਾਗ, ਬਲਵਿੰਦਰ ਬਰਨਾਲਾ ਨੂੰ ਕੌਮਾਂਤਰੀ ਤਾਲਮੇਲ
ਵਿਭਾਗ, ਸੁਖਦੇਵ ਫਗਵਾੜਾ ਨੂੰ ਸਭਿਆਚਾਰਕ ਵਿਭਾਗ ਦਾ ਮੁਖੀ ਤੇ ਐਡਵੋਕੇਟ ਅਵਤਾਰ ਗੋਂਦਾਰਾ ਨੂੰ ਮੈਗਜ਼ੀਨ ਵਿਭਾਗ ਦਾ ਮੁਖੀ
ਚੁਣਿਆ ਗਿਆ।

ਨਵੀਂ ਚੋਣ ਉਪਰੰਤ ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ (ਫੀਰਾ) 17 ਅਪ੍ਰੈਲ ਨੂੰ ਦਿੱਲੀ ਵਿਖੇ ਕੀਤੇ ਜਾ ਰਹੇ
ਕੌਮੀ ਸੈਮੀਨਾਰ ਤੇ 18 ਅਪ੍ਰੈਲ ਨੂੰ ਧਰਮ ਨੂੰ ਸਿਆਸਤ ਤੋਂ ਵੱਖ ਕਰਨ ਦੇ ਮੁੱਦੇ ਨੂੰ ਲੈ ਕੇ ਪਾਰਲੀਮੈਂਟ ਮੂਹਰੇ ਦਿੱਤੇ ਜਾ ਰਹੇ ਧਰਨੇ ਵਿੱਚ
ਭਰਵੀਂ ਸ਼ਮੂਲੀਅਤ ਦਾ ਪ੍ਰੋਗਰਾਮ ਉਲੀਕਿਆ ਗਿਆ। ਸੂਬਾ ਐਗਜ਼ੈਕਟਿਵ ਕਮੇਟੀ ਵੱਲੋਂ ਸਾਰੇ ਡੈਲੀਗੇਟਾਂ ਨੂੰ ਫੀਰਾ ਦੇ ਇਸ ਪ੍ਰੋਗਰਾਮ 'ਚ
ਉਤਸ਼ਾਹ ਨਾਲ ਸ਼ਾਮਲ ਹੋਣ ਦੀ ਅਪੀਲ ਕੀਤੀ ਗਈ। ਸਮਾਪਤੀ ਤੋਂ ਪਹਿਲਾਂ ਇਜਲਾਸ ਵੱਲੋਂ ਸਰਵਸੰਮਤੀ ਨਾਲ ਧਰਮ ਨੂੰ ਸਿਆਸਤ
ਤੋਂ ਅਲੱਗ ਕਰਨ ਤੇ ਸਰਕਾਰੀ ਮੀਡੀਆ ਰਾਹੀਂ ਅੰਧਵਿਸ਼ਵਾਸਾਂ ਦੇ ਕੀਤਾ ਜਾ ਰਹੇ ਪ੍ਰਚਾਰ ਨੂੰ ਬੰਦ ਕਰਨ ਦੇ ਮਤੇ ਪਾਸ ਕੀਤੇ ਗਏ। ਇੱਕ
ਹੋਰ ਮਤੇ ਰਾਹੀਂ ਅਦਾਲਤ ਵੱਲੋਂ ਐਕਸ਼ਨ ਕਮੇਟੀ (ਕਿਰਨਜੀਤ ਕਤਲ ਕਾਂਡ) ਦੇ ਤਿੰਨ ਮੈਂਬਰਾਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਏ ਜਾਣ ਤੇ
ਡੂੰਘੀ ਚਿੰਤਾ ਦਾ ਪ੍ਰਗਟਾਵਾ ਕੀਤਾ ਗਿਆ।

# ਡਬਲਯੂ ਡਬਲਯੂ ਡਬਲਯੂ ਅਤੇ ਈ-ਮੇਲ

ਦੁਨੀਆਂ ਵਿਚ ਸ਼ਾਇਦ ਹੀ ਕੋਈ ਅਜਿਹਾ ਵਿਅਕਤੀ ਹੋਵੇ ਜਿਸ ਨੇ ਕੰਪਿਊਟਰ ਦਾ ਨਾਮ ਨਾ ਸੁਣਿਆ ਹੋਵੇ। ਅੱਜ ਹਰੇਕ ਖੇਤਰ ਵਿਚ ਕੰਪਿਊਟਰ ਦੀ ਲੋਕਪ੍ਰਿਅਤਾ ਵਧਦੀ ਹੀ ਜਾ ਰਹੀ ਹੈ। ਇੰਟਨੈੱਟ ਦੇ ਆਉਣ ਨਾਲ ਹੁਣ ਤੁਸੀਂ ਘਰ ਬੈਠੇ ਢੇਰਾਂ ਜਾਣਕਾਰੀਆਂ ਪ੍ਰਾਪਤ ਕਰ ਸਕਦੇ ਹੋ। ਅੱਜ ਕੰਪਿਊਟਰ ਬਾਰੇ ਥੋੜੀ ਬਹੁਤੀ ਜਾਣਕਾਰੀ ਰੱਖਣ ਵਾਲਾ ਹਰੇਕ ਵਿਅਕਤੀ ਇੰਟਰਨੈੱਟ ਨਾਲ ਜੁੜਨ ਦੀ ਕੋਸ਼ਿਸ਼ ਕਰ ਰਿਹਾ ਹੈ। ਆਖਰ ਕੀ ਹੈ-ਇੰਟਰਨੈੱਟ ? ਅਸਲ ਵਿਚ ਇਹ ਇਕ ਅਜਿਹਾ ਤਾਣਾ-ਪੇਟਾ ਹੈ ਜੋ ਦੁਨੀਆ ਦੇ ਲੱਖਾਂ ਕੰਪਿਊਟਰਾਂ ਨੂੰ ਆਪਸ ਵਿਚ ਜੋੜ ਕੇ ਸੂਚਨਾਵਾਂ ਦਾ ਅਦਾਨ-ਪ੍ਰਦਾਨ ਕਰਦਾ ਹੈ। ਇੰਟਰਨੈੱਟ ਸਾਨੂੰ ਬੇਸ਼ਮਾਰ ਸੁਵਿਧਾਵਾਂ ਨਾਲ ਮਾਲੋਮਾਲ ਕਰ ਰਿਹਾ ਹੈ ਜਿੰਨ੍ਹਾਂ ਵਿਚੋਂ ਪ੍ਰਮੁੱਖ ਹਨ :

1. ਡਬਲਯੂ ਡਬਲਯੂ ਡਬਲੂਯ, 2. ਈ-ਮੇਲ ਅਤੇ 3. ਈ-ਕਾਮਰਸ ਆਦਿ

ਇਸ ਅੰਕ ਵਿਚ ਅਸੀਂ ਸਿਰਫ ਡਬਲਯੂ ਡਬਲਯੂ ਡਬਲਯੂ ਅਤੇ ਈ-ਮੇਲ ਦੀ ਚਰਚਾ ਕਰਾਂਗੇ।

**ਡਬਲਯੂ ਡਬਲਯੂ ਡਬਲਯੂ** : ਡਬਲਯੂ ਡਬਲਯੂ ਡਬਲਯੂ ਦਾ ਪੂਰਾ ਨਾਂ ਵਰਲਡ ਵਾਈਡ ਵੈੱਬ ਹੈ। ਇਸ ਨੂੰ ਵੈੱਬਸਾਈਟ ਜਾਂ ਇਕੱਲਾ ਸਾਈਟ ਵੀ ਕਿਹਾ ਜਾਂਦਾ ਹੈ। ਵੈੱਬ ਸਾਈਟ ਬਹੁਤ ਸਾਰੇ ਵੈੱਬ ਪੰਨਿਆਂ ਦਾ ਸੰਗ੍ਰਹਿ ਹੈ। ਇਨ੍ਹਾਂ ਵੈੱਬ ਪੰਨਿਆਂ ਨੂੰ ਇਕ ਵਿਸ਼ੇਸ਼ ਭਾਸ਼ਾ ਵਿਚ ਲਿਖਿਆ ਜਾਂਦਾ ਹੈ ਜਿਸ ਨੂੰ ਹਾਇਪਰਟੈਕਸਟ ਮਾਰਕ ਅਪ ਲੈਂਗੁਏਜ਼ ਜਾਂ ਐਚ. ਟੀ. ਐਮ. ਐਲ. ਕਿਹਾ ਜਾਂਦਾ ਹੈ। ਵੈੱਬਪੇਜ਼ ਡਿਜ਼ਾਈਨ ਕਰਨ ਲਈ ਫਰੰਟ ਪੇਜ਼ ਜਾਂ ਫਿਰ ਜਾਵਾ ਸਕ੍ਰਿੱਪਟ ਆਦਿ ਸਾਫਟਵੇਅਰਜ਼ ਦੀ ਵਰਤੋਂ ਵੀ ਕੀਤੀ ਜਾ ਸਕਦੀ ਹੈ। ਵੈੱਬਪੇਜ਼ ਡਿਜ਼ਾਈਨ ਕਰਨਾ ਬਹੁਤ ਹੀ ਕਲਾ ਅਤੇ ਤਜਰਬੇ ਵਾਲਾ ਕੰਮ ਹੈ। ਪੰਜਾਬੀ ਵਿਚ ਵੈੱਬਸਾਈਟਾਂ ਤਿਆਰ ਕਰਨ ਦਾ ਰੁਝਾਨ ਅਜੇ ਨਵਾਂ-ਨਵਾਂ ਚਲਿਆ ਹੈ। ਇਸ ਲਈ ਨੌਜਵਾਨ ਲੜਕੇ-ਲੜਕੀਆਂ ਇਸ ਪੇਸ਼ੇ ਵਿਚ ਮੁਹਾਰਤ ਹਾਸਲ ਕਰਕੇ ਆਪਣੇ ਭਵਿੱਖ ਨੂੰ ਉਜਵਲ ਬਣਾ ਸਕਦੇ ਹਨ।

ਵੈੱਬਸਾਈਟਾਂ ਗਿਆਨ ਦਾ ਭੰਡਾਰ ਹਨ ਜਿਨ੍ਹਾਂ ਦੀ ਵਰਤੋਂ ਡਾਕਟਰੀ, ਸਿੱਖਿਆ, ਇੰਜਨੀਅਰਿੰਗ, ਕਲਾ, ਸਾਹਿਤ, ਧਰਮ ਅਤੇ ਵੱਖ-ਵੱਖ ਨਵੇਂ ਉਤਪਾਦਾਂ ਬਾਰੇ ਜਾਣਕਾਰੀ ਹਾਸਲ ਕਰਨ ਲਈ ਕੀਤੀ ਜਾ ਸਕਦੀ ਹੈ। ਇਸ ਦੀ ਲੋਕਪ੍ਰਿਅਤਾ ਨੂੰ ਸਮਝਦੇ ਹੋਏ ਹਰੇਕ ਪ੍ਰਮੁੱਖ ਅਦਾਰੇ ਨੇ ਆਪਣੀ ਵੈੱਬਸਾਈਟ ਤਿਆਰ ਕੀਤੀ ਹੋਈ ਹੈ।

ਵੈੱਬਸਾਈਟ ਬਣਾਉਣ ਲਈ ਪਹਿਲਾਂ ਵੱਖ-ਵੱਖ ਪੰਨਿਆਂ ਨੂੰ ਤਿਆਰ ਕੀਤਾ ਜਾਂਦਾ ਹੈ। ਇਹਨਾਂ ਪੰਨਿਆਂ ਨੂੰ 'ਹਾਇਪਰਲਿੰਕ' ਰਾਹੀਂ ਆਪਸ ਵਿਚ ਜੋੜ ਦਿੱਤਾ ਜਾਂਦਾ ਹੈ। ਜਿਓਂ ਹੀ ਵਰਤੋਂ ਕਰਤਾ ਹਾਇਪਰਲਿੰਕ ਉਤੇ ਮਾਊਸ ਕਲਿੱਕ ਕਰਦਾ ਹੈ ਤਾਂ ਇਕ ਨਵਾਂ ਪੇਜ਼ ਖੁਲ੍ਹ ਕੇ ਸਾਹਮਣੇ ਆ ਜਾਂਦਾ ਹੈ। ਹਰੇਕ ਵੈੱਬ ਸਾਈਟ ਦਾ ਆਪਣਾ ਐਡਰੈਸ ਜਾਂ ਪਤਾ ਹੁੰਦਾ ਹੈ। ਜੇਕਰ ਤੁਹਾਡਾ ਕੰਪਿਊਟਰ ਇੰਟਰਨੈੱਟ ਨਾਲ ਜੁੜਿਆ ਹੋਇਆ ਹੈ ਤਾਂ ਤੁਸੀਂ ਆਪਣੇ 'ਐਕਸਪਲੋਰਰ' ਨਾਮ ਦੇ ਪ੍ਰੋਗਰਾਮ ਵਿਚ ਵੈੱਬਸਾਈਟ ਦਾ ਪਤਾ ਭਰ ਕੇ ਉਸਨੂੰ ਖੋਲ੍ਹ ਸਕਦੇ ਹੋ। ਵੈੱਬਸਾਈਟ ਨੂੰ ਖੋਲ੍ਹਣ ਦੀ ਪ੍ਰਕ੍ਰਿਆ ਨੂੰ 'ਲਾਗ ਇਨ' ਕਰਨਾ ਕਿਹਾ ਜਾਂਦਾ ਹੈ।

ਵੈੱਬਸਾਈਟ ਖੋਲ੍ਹਣ ਲਈ ਕਿਸੇ ਹੋਰ ਇੰਟਨੈੱਟ ਬ੍ਰਾਊਜ਼ਰ ਜਿਵੇਂ ਕਿ ਨੈੱਟਸਕੇਪ ਆਦਿ ਦੀ ਵਰਤੋਂ ਵੀ ਕੀਤੀ ਜਾ ਸਕਦੀ ਹੈ। ਕਿਸੇ ਬੋਰਡ, ਯੂਨੀਵਰਸਿਟੀ ਜਾਂ ਸੰਸਥਾ ਦੀ ਵੈੱਬਸਾਈਟ ਤੋਂ ਤੁਸੀਂ ਉਸ ਦੁਆਰਾ ਘੋਸ਼ਿਤ ਕੀਤੇ ਨਤੀਜੇ, ਇਸ਼ਤਿਹਾਰ, ਪੜ੍ਹਨ ਸਮੱਗਰੀ ਅਤੇ ਹੋਰ ਅਨੇਕਾਂ ਪ੍ਰਕਾਰ ਦੀਆਂ ਸੂਚਨਾਵਾਂ ਪ੍ਰਾਪਤ ਕਰ ਸਕਦੇ ਹੋ।

**ਈ ਮੇਲ** : ਈ-ਮੇਲ ਇੰਟਰਨੈੱਟ ਰਾਹੀਂ ਮੁਹੱਈਆ ਕਰਵਾਈ ਜਾਣ ਵਾਲੀ ਦੂਸਰੀ ਪ੍ਰਮੁੱਖ ਸੁਵਿਧਾ ਹੈ। ਇਹ ਇਲੈਕਡੋਨਿਕ ਮੇਲ ਦਾ ਛੋਟਾ ਨਾਮ ਹੈ। ਈ-ਮੇਲ ਚਿੱਠੀਆਂ ਆਦਿ ਨੂੰ ਇਕ ਕੰਪਿਊਟਰ ਤੋਂ ਦੂਸਰੇ ਕੰਪਿਊਟਰ ਤੱਕ ਭੇਜਣ ਦਾ ਇਕ ਆਧੁਨਿਕ ਤਰੀਕਾ ਹੈ। ਇਸ ਤਰੀਕੇ ਰਾਹੀਂ ਡਾਕ ਨੂੰ ਬਹੁਤ ਹੀ ਥੋੜ੍ਹੇ ਸਮੇਂ ਵਿਚ ਦੁਨੀਆਂ ਦੇ ਕਿਸੇ ਵੀ ਕੋਨੇ 'ਤੇ ਭੇਜਿਆ ਜਾ ਸਕਦਾ ਹੈ। ਅੱਜ ਕਲ੍ਹ ਹਰੇਕ ਅਦਾਰੇ ਦਾ ਆਪਣਾ ਈ-ਮੇਲ ਪਤਾ (ਆਈ. ਡੀ.) ਹੈ ਜਿਵੇਂ ਕਿ ਤਰਕਸ਼ੀਲ ਅਦਾਰੇ ਦਾ ਈ-ਮੇਲ ਪਤਾ ਹੈ tarksheel @ come connect. coml ਇਸ ਪਤੇ ਦੀ ਵਰਤੋਂ ਕਰ ਕੇ ਤੁਸੀਂ 'ਤਰਕਸ਼ੀਲ' ਨਾਲ ਇਲੈਕਟ੍ਰੋਨਿਕ ਢੰਗ ਨਾਲ ਪੱਤਰਵਿਵਹਾਰ ਕਰ ਸਕਦੇ ਹੋ।

ਜੇਕਰ ਤੁਸੀਂ ਵੀ ਚਾਹੁੰਦੇ ਹੋ ਕਿ ਤੁਹਾਡੇ ਸਕੇ ਸਬੰਧੀ ਤੁਹਾਡੇ ਨਾਲ ਸੁਨੇਹਿਆਂ ਦਾ ਅਦਾਨ ਪ੍ਰਦਾਨ ਈ-ਮੇਲ ਰਾਹੀਂ ਕਰਨ ਅਤੇ ਤੁਹਾਡੇ ਵਿਜ਼ਟਿੰਗ ਕਾਰਡ 'ਤੇ ਤੁਹਾਡਾ ਈ-ਮੇਲ ਆਈ. ਡੀ. ਹੋਵੇ ਤਾਂ ਸਭ ਤੋਂ ਪਹਿਲਾਂ ਤੁਹਾਡਾ ਈ-ਮੇਲ ਖਾਤਾ ਹੋਣਾ ਜ਼ਰੂਰੀ ਹੈ।

ਜਦੋਂ ਤੁਸੀਂ ਆਪਣਾ ਈ-ਮੇਲ ਆਈ. ਡੀ. ਖੋਲ੍ਹ ਲੈਂਦੇ ਹੋ ਤਾਂ ਸਮਝੋ ਕਿ ਤੁਹਾਡੇ ਕੋਲ ਤੁਹਾਡਾ ਆਪਣਾ ਮੇਲ ਬਾਕਸ ਬਾਹਰੋਂ ਆਉਣ ਵਾਲੀ ਕੋਈ ਚਿੱਠੀ ਸਿੱਧੀ ਤੁਹਾਡੇ ਮੇਲ ਬਾਕਸ ਵਿਚ ਆ ਧਮਕਦੀ ਹੈ। ਮੇਲ ਬਾਕਸ ਨੂੰ ਤੁਸੀਂ ਕਿਸੇ ਵੀ ਸਮੇਂ ਖੋਲ੍ਹ ਕੇ ਚੈੱਕ ਕਰ ਸਕਦੇ ਹੋ, ਚਿੱਠੀ ਨੂੰ ਮੋਨੀਟਰ ਦੀ ਸਕਰੀਨ 'ਤੇ ਪੜ੍ਹ ਸਕਦੇ ਹੋ ਤੇ ਲੋੜ ਅਨੁਸਾਰ ਪ੍ਰਿੰਟ ਵੀ ਕਰਵਾ ਸਕਦੇ ਹੋ।

ਸਭ ਤੋਂ ਵੱਡੀ ਗੱਲ ਇਹ ਹੈ ਕਿ ਬਾਹਰੋਂ ਆਈ ਮੇਲ ਨੂੰ ਪ੍ਰਾਪਤ ਕਰਨ ਲਈ ਇਹ ਜ਼ਰੂਰੀ ਨਹੀਂ ਕਿ ਤੁਹਾਡਾ ਕੰਪਿਊਟਰ ਚੱਲਦਾ ਹੋਵੇ। ਜੇਕਰ ਤੁਹਾਡਾ ਕੰਪਿਊਟਰ ਬੰਦ ਹੋਵੇ ਤਾਂ ਵੀ ਬਾਹਰੋਂ ਆਉਣ ਵਾਲੀ ਮੇਲ ਤੁਹਾਡੇ ਮੇਲ ਬਾਕਸ ਵਿਚ ਦਾਖਲ ਹੋ ਜਾਵੇਗੀ।

ਈ-ਮੇਲ ਨਾਲ ਤੁਸੀਂ ਕਿਸੇ ਵੀ ਤਰਾਂ ਦਾ ਦਸਤਾਵੇਜ਼, ਟੇਬਲ, ਗ੍ਰਾਫ਼, ਪਿਕਚਰ, ਆਵਾਜ਼ਾਂ ਜਾਂ ਫਿਲਮ ਆਦਿ ਭੇਜ ਸਕਦੇ ਹੋ।





# ਸਿਤਾਰਾ ਵਿੱਚ ਇੱਕ ਦਿਨ...

ਰਾਮ ਸਵਰਨ ਸਿੰਘ

16 ਜੂਨ 2002 ਨੂੰ ਪੂਨਾ ਵਿਖੇ ਹੋਏ ਸਨਮਾਨ ਸਮਾਰੋਹ ਉਪਰੰਤ ਅਸੀਂ 18 ਜੂਨ ਨੂੰ ਅੰਧਸ਼ਰਧਾ ਨਿਰਮੂਲਨ ਸੰਮਤੀ ਦੇ ਸਰਗਰਮ ਆਗੂ ਕੁਮਾਰ ਮੰਡਪੇ ਦੀ ਅਗਵਾਈ 'ਚ ਸਿਤਾਰਾ ਪਹੁੰਚ ਕੇ ਸਮਾਜ ਸੇਵੀ ਵਿਦਿਅਕ ਸੰਸਥਾਵਾਂ ਦੁਆਰਾ ਚਲਾਏ ਜਾ ਰਹੇ ਸਕੂਲਾਂ ਵਿੱਚ ਦਿੱਤੀ ਜਾ ਰਹੀ ਵਿਗਿਆਨ ਮੁਖੀ ਸਿੱਖਿਆ ਦਾ ਵਿਲੱਖਣ ਤਜਰਬਾ ਵੇਖਿਆ। 1919 ਈਸਵੀ ਵਿੱਚ ਨਾਮਵਰ ਹਸਤੀ ਕੁਸ਼ਾ ਭਾਊ ਪਾਟੀਲ ਵੱਲੋਂ ਸਥਾਪਿਤ ਕੀਤੀ ਗਈ ਵਿਦਿਅਕ ਸੰਸਥਾ ਦਾ ਪਾਸਾਰਾ ਹੁਣ ਪੂਰੇ ਰਾਜ ਭਰ ਵਿੱਚ ਹੈ। 17 ਜ਼ਿਲਿਆਂ 'ਚ ਫੈਲੀ ਇਸ ਸੰਸਥਾ ਅਧੀਨ 432 ਸਕੂਲ ਚੱਲਦੇ ਹਨ ਜਿਨ੍ਹਾਂ ਵਿੱਚ 40 ਸੀਨੀਅਰ ਕਾਲਿਜ 8 ਪ੍ਰਾਇਮਰੀ ਟਰੇਨਿੰਗ ਕਾਲਿਜ, 2 ਸੀਨੀਅਰ ਟਰੇਨਿੰਗ ਕਾਲਿਜ ਤੇ 1 ਇੰਜਨੀਅਰਿੰਗ ਕਾਲਿਜ ਵੀ ਹੈ। 'ਐਜੂਕੇਸ਼ਨ ਥਰੂ ਸੈੱਲਫ, ਹੈੱਲਪ ਇਜ਼ ਆਵਰ ਮਾਟੋ' ਸੰਸਥਾ ਦਾ ਮਿਸ਼ਨ ਹੈ। ਅਨਿਸ ਆਗੂ ਕੁਮਾਰ ਮੰਡਪੇ 128 ਸਕੂਲਾਂ ਦੇ ਇੰਸਪੈਕਟਰ ਹਨ। ਵਿਦਿਅਕ ਟਰੱਸਟ ਦੇ ਮੈਂਬਰ ਧਰਮ ਨਿਰਪੱਖ, ਵਿਗਿਆਨਕ ਸੋਚ ਦੇ ਮੁਦੱਈ ਤੇ ਮਹਾਤਮਾ ਫੂਲੇ ਦੇ ਸੱਤੀਆ ਸੋਧਕ ਸਮਾਜ ਦੇ ਮੈਂਬਰ ਹਨ।

18 ਜੂਨ ਨੂੰ ਬਾਅਦ ਦੁਪਿਹਾਰ 1 ਵਜੇ ਜਦ ਮੈਂ ਤੇ ਭੂਰਾ ਸਿੰਘ ਮਹਿਮਾ ਸਰਜਾ, ਕੁਮਾਰ ਮੰਡਪੇ ਨਾਲ ਇਸ ਸੰਸਥਾ ਅਧੀਨ ਆਉਂਦੇ ਸਤਾਰਾ ਦੇ ਅੰਨ੍ਹਾ ਸਾਹਿਬ ਕਲਿਆਣੀ ਵਿਦਿਆਲਿਆ ਵਿਖੇ ਪਹੁੰਚੇ ਤਾਂ ਪ੍ਰਬੰਧਕਾਂ ਨੇ ਸਾਡਾ ਨਿੱਘਾ ਸਵਾਗਤ ਕੀਤਾ। ਕੁਮਾਰ ਮੰਡਪੇ ਨੇ ਦੱਸਿਆ ਕਿ ਸਕੂਲ 'ਚ ਸਵੇਰ ਦੀ ਸਭਾ ਵਿੱਚ ਪ੍ਰਾਰਥਨਾ ਦੀ ਬਜਾਏ ਵਿਗਿਆਨ ਦਾ ਗੀਤ ਗਾਇਆ ਜਾਂਦਾ ਹੈ। ਪ੍ਰਾਇਮਰੀ ਵਿਭਾਗ ਦੇ ਬੱਚਿਆਂ ਵੱਲੋਂ ਸਾਨੂੰ ਸੁਣਾਉਣ ਲਈ ਵਿਸ਼ੇਸ਼ ਰੂਪ 'ਚ ਸਵੇਰ ਦੀ ਸਭਾ ਦਾ ਇਹ ਗੀਤ 'ਉਠੋ ਸਾਥੀਓ ਆਜ ਚਲੇ ਹਮ ਨਸ਼ਟ ਕਰਾਨੇ ਭੇਦ ਕੋ, ਕੌਮਵਾਦ ਨੇ ਘੇਰ ਲੀਆ ਹੈ, ਅਪਨੇ ਸਾਰੇ ਦੇਸ਼ ਕੋ, ਜਾਤੀਵਾਦ ਨੇ ਘੇਰ ਲੀਆ ਹੈ' ਇਕ ਆਵਾਜ਼ 'ਚ ਲੈਅ ਨਾਲ ਗਾਕੇ ਸੁਣਾਇਆ। ਮਾਨਵਤਾ ਪੱਖੀ ਹਰੇ ਰੰਗ ਦੀ ਵਰਦੀ 'ਚ ਸਜੇ ਨੰਨ੍ਹੇ-ਮੁੰਨੇ ਬੱਚਿਆਂ ਨੇ ਇਸ ਗੀਤ ਨਾਲ ਸਕੂਲ ਦੇ ਉਸ ਮਾਹੌਲ ਤੋਂ ਜਾਣੂੰ ਕਰਵਾਇਆ ਜਿਹੜਾ ਉਨਾਂ ਦੇ ਜੀਵਨ ਨੂੰ ਸੰਵਾਰਨ ਲਈ ਮੁੱਖ ਰੋਲ ਨਿਭਾ ਰਿਹਾ ਸੀ। ਆਲੀਸ਼ਾਨ ਇਮਾਰਤ ਵਾਲੇ ਇਸ ਸਕੂਲ ਵਿਚ ਪਹਿਲੀ ਕਲਾਸ ਤੋਂ ਲੈ ਕੇ ਦਸਵੀਂ ਤੱਕ 4,000 ਵਿੱਦਿਆਰਥੀ ਪੜ੍ਹਦੇ ਸਨ। ਸਕੂਲ ਦੇ ਦਫਤਰ ਤੇ ਕਿਸੇ ਵੀ ਕਲਾਸ ਰੂਮ ਵਿਚ ਦੇਵੀ, ਦੇਵਤਾ ਤੇ ਕਿਸੇ ਧਰਮ ਗੁਰੂ ਦੀ ਕੋਈ ਤਸਵੀਰ ਨਹੀਂ ਸੀ ਲਗਾਈ ਗਈ। ਮੁੱਖ ਅਧਿਆਪਕ ਨੇ ਦੱਸਿਆ ਕਿ ਸਕੂਲ ਵਿਚ ਕਿਸੇ ਵੀ ਵਿੱਦਿਆਰਥੀ ਨਾਲ ਜਾਤੀ, ਧਰਮ ਕਿਸੇ ਕਿਸਮ ਦਾ ਕੋਈ ਭੇਦ ਭਾਵ ਨਹੀਂ ਕੀਤਾ ਜਾਂਦਾ। ਵਿਦਿਆਰਥੀਆਂ ਦੇ ਬਹੁ-ਪੱਖੀ ਵਿਕਾਸ ਲਈ ਵਿਸ਼ੇਸ਼ ਯਤਨ ਜੁਟਾਏ ਜਾਂਦੇ ਹਨ। ਹੁਸ਼ਿਆਰ ਵਿਦਿਆਰਥੀਆਂ ਦੇ ਨਾਲ ਨਾਲ ਕਮਜ਼ੋਰ ਵਿਦਿਆਰਥੀਆਂ ਨੂੰ ਵੀ ਸਪੈਸ਼ਲ ਸਮਾਂ ਦਿਤਾ ਜਾਂਦਾ ਹੈ। ਰਿਹਾਇਸ਼ੀ ਸਕੂਲਾਂ ਵਿਚ ਬਾਹਰੋਂ ਆਏ ਬੱਚਿਆਂ ਲਈ ਹੋਸਟਲ ਦਾ ਪ੍ਰਬੰਧ ਹੈ। ਦੂਰ-ਦੁਰਾਡੇ ਤੋਂ ਆਉਣ ਵਾਲੇ ਗਰੀਬ ਵਿਦਿਆਰਥੀਆਂ ਲਈ 'ਅਰਨ ਤੇ ਲਰਨ' ਪ੍ਰਾਜੈਕਟ ਅਧੀਨ ਵਿਸ਼ੇਸ਼ ਪ੍ਰਬੰਧ ਕੀਤਾ ਜਾਂਦਾ ਹੈ। ਅਜਿਹੇ ਵਿਦਿਆਰਥੀ ਜੋ ਉਚੇਰੀ ਪੜ੍ਹਾਈ ਤੇ ਖਰਚਾ ਨਹੀਂ ਕਰ ਸਕਦੇ ਉਹ ਆਪਣੇ ਪਿਛਲੇ ਸਕੂਲ ਮੁਖੀ ਤੇ ਪਿੰਡ ਦੀ ਪੰਚਾਇਤ ਤੋਂ ਆਪਣੀ ਤੰਗੀ ਤੁਰਸ਼ੀ ਵਾਲੀ ਹਾਲਤ ਬਾਰੇ ਤਸਦੀਕ ਕਰਵਾ ਕੇ ਸਕੂਲ ਵਿਚ ਦਾਖਲਾ ਲੈ ਲੈਂਦੇ ਹਨ। ਉਹ ਆਪਣੀ ਪੜ੍ਹਾਈ ਦਾ ਖਰਚਾ ਚਲਾਉਣ ਲਈ ਸਕੂਲ ਦੀ ਜਮੀਨ ਜਾਂ ਜਾਇਦਾਦ ਨਾਲ ਚਲਾਏ ਜਾਂਦੇ ਕੰਮ ਕਰਦੇ ਹਨ। ਵਿਦਿਅਕ ਟਰੱਸਟ ਦੁਆਰਾ ਚਲਾਈ ਜਾਂਦੀ ਐੱਸ. ਟੀ. ਡੀ., ਫਲਾਂ-ਸਬਜੀਆਂ ਦੀਆਂ ਦੁਕਾਨਾਂ, ਕਪੜੇ ਪ੍ਰੈੱਸ ਕਰਨ ਤੇ ਕੰਟੀਨ ਵਿਚ 6 ਘੰਟੇ ਵਿਦਿਆਰਥੀ ਆਪਣੇ ਹੱਥੀਂ ਮਿਹਨਤ ਕਰਕੇ ਆਪਣਾ ਖਰਚਾ ਚਲਾਉਂਦੇ ਹਨ। ਖੇਤਾਂ ਵਿਚ ਕੰਮ ਕਰਨ ਵਾਲੇ ਵਿਦਿਆਰਥੀ ਕੇਲਿਆਂ ਦੀ ਖੇਤੀ ਕਰਦੇ ਹਲ ਤੇ ਦੁਧਾਰੂ ਪਸ਼ੂਆਂ ਦੀ ਸਾਂਭ-ਸੰਭਾਲ ਕਰਦੇ ਹਨ। ਸਿਤਾਰਾ ਦੇ ਸਕੂਲ 'ਚ ਆਪ ਮਿਹਨਤ ਕਰਕੇ ਪੜ੍ਹਾਈ ਦਾ ਖਰਚਾ ਚਲਾਉਣ ਵਾਲੇ 110 ਵਿਦਿਆਰਥੀ ਗਿਆਰਵੀਂ ਤੋਂ ਐਮ. ਏ. ਤੱਕ ਦੀਆਂ ਕਲਾਸਾਂ ਵਿਚ ਪੜ੍ਹਦੇ ਹਨ। ਖੇਤਾਂ ਵਿਚ ਕੰਮ ਕਰ ਰਹੇ ਸ਼ਸ਼ੀ ਕਾਂਤ ਭੀਮ ਰਾਓ ਰਾਊਤ, ਵਿਸ਼ਾਲ ਸਾਵੰਤ ਤੇ ਸਿੱਧ ਨਾਥ ਲੋਂਡਵੇ ਨਾਂ ਦੇ ਵਿਦਿਆਰਥੀ ਸਾਨੂੰ ਮਿਲੇ। ਉਨਾਂ ਦੱਸਿਆ ਕਿ ਉਹ ਟਰੱਸਟ ਦੀ ਮਦਦ ਨਾਲ ਆਪ ਮਿਹਨਤ ਕਰਕੇ ਉਚੇਰੀ ਸਿੱਖਿਆ ਪ੍ਰਾਪਤ ਕਰ ਰਹੇ ਹਨ। ਜਦ ਪ੍ਰਬੰਧਕਾਂ ਤੋਂ ਇਹ ਪੁੱਛਿਆ ਗਿਆ ਕਿ ਹੱਥੀਂ ਕੰਮ ਕਰਕੇ ਪੜ੍ਹਨ ਵਾਲੇ ਵਿਦਿਆਰਥੀ ਕਿਤੇ ਹੀਣ ਭਾਵਨਾ ਦਾ ਸ਼ਿਕਾਰ ਤਾਂ ਨਹੀਂ ਹੁੰਦੇ ਕਿਉਂਕਿ ਉਨਾਂ ਨਾਲ ਹੋਸਟਲ ਵਿਚ ਹੋਰ ਚੰਗੇ ਘਰਾਂ ਦੇ ਵਿਦਿਆਰਥੀ ਵੀ ਰਹਿੰਦੇ ਹੋਣਗੇ। ਉਨਾਂ ਦੱਸਿਆ ਕਿ ਆਪਣਾ ਕੰਮ ਕਰਨ ਵਾਲੇ ਵਿਦਿਆਰਥੀਆਂ ਲਈ ਵੱਖਰਾ ਹੋਸਟਲ ਹੈ। ਉਹ ਆਪਣੇ ਪੜ੍ਹਾਈ ਦੇ ਕੰਮ ਕਾਰ ਤੋਂ ਵਿਹਲੇ ਹੋਕੇ ਦੂਸਰਾ ਕੰਮ ਕਰਦੇ ਹਨ। ਗਰੀਬ ਵਿਦਿਆਰਥੀਆਂ ਨੂੰ ਪੜ੍ਹਾਉਣ ਦਾ ਅਜਿਹਾ ਅਮਲ ਪਿਛਲੇ 75 ਸਾਲਾਂ ਤੋਂ ਚਲਾਇਆ ਜਾ ਰਿਹਾ ਹੈ। ਕਮਾਰ ਮੰਡਪੇ ਜੀ ਨੇ ਹਿਕ ਹੋਰ ਦਿਲਚਸਪ ਤਜਰਬਾ ਸੁਣਾਇਆ ਕਿ ਵਿਦਿਆਰਥੀਆਂ ਦੀਆਂ ਸ਼ੰਕਾਵਾਂ ਨਵਿਰਤ ਕਰਨ ਲਈ ਸਕੂਲਾਂ ਵਿਚ ਇਕ ਪ੍ਰਸ਼ਨ ਬਕਸਾ ਲਗਾਇਆ ਜਾਂਦਾ ਹੈ। ਕੋਈ ਵੀ ਵਿਦਿਆਰਥੀ ਆਪਣੇ ਵੱਲੋਂ ਕਿਸੇ ਕਿਸਮ ਦਾ ਸੁਆਲ ਲਿਖ ਕੇ ਬਕਸੇ 'ਚ ਪਾ ਸਕਦਾ ਹੈ। ਨਿਸ਼ਚਿਤ ਦਿਨ ਤੇ ਸਵੇਰ ਦੀ ਸਭਾ ਵਿਚ

ਸਾਰੇ ਸੁਆਲਾਂ ਦੇ ਉੱਤਰ ਦਿੱਤੇ ਜਾਂਦੇ ਹਨ। ਇਸ ਚੰਗੇ ਵਿਦਿਅਕ ਪ੍ਰਬੰਧ ਨੇ ਸਾਡੇ ਮਨ 'ਚ ਇਹ ਆਸ ਜਗਾਈ ਕਿ ਅਜਿਹੇ ਅਦਾਰਿਆਂ 'ਚ ਪੜ੍ਹੇ ਵਿਦਿਆਰਥੀ ਸਮਾਜ, ਦੇਸ਼ ਨੂੰ ਵਿਗਿਆਨਕ ਲੀਹਾਂ ਤੇ ਤੋਰਨ ਲਈ ਆਪਣਾ ਉਸਾਰੂ ਰੋਲ ਅਵੱਸ਼ ਨਿਭਾਉਣਗੇ।

**ਡਾ. ਦੁਬੋਲਕਰ ਦੇ ਪਰਿਵਰਤਨ ਹਸਪਤਾਲ ਵਿੱਚ :** ਸਿਤਾਰਾ ਵਿਖੇ ਸਾਡੀ ਠਹਿਰ ਅੰਧ-ਸ਼ਰਧਾ ਨਿਰਮੂਲਨ ਸੰਮਤੀ ਦੇ ਸੂਬਾ ਪ੍ਰਧਾਨ ਡਾ. ਨਰੇਂਦਰ ਦੁਬੋਲਕਰ ਦੇ ਪਰਿਵਰਤਨ ਹਸਪਤਾਲ ਵਿੱਚ ਸੀ। ਅਜੋਕੇ ਦੌਰ ਵਿਚ ਜਦ ਸਿਹਤ ਸਹੂਲਤਾਂ ਦਾ ਮੁਕੰਮਲ ਵਪਾਰੀਕਰਨ ਹੋ ਚੁੱਕਾ ਹੈ ਤੇ ਆਮ ਬੰਦਾ ਇਲਾਜ ਕਰਵਾਉਣ ਤੋਂ ਬੇ-ਵੱਸ ਹੋਇਆ ਜਾਪਦਾ ਹੈ। ਖਾਸ ਤੌਰ ਤੇ ਆਪਣੇ ਪੰਜਾਬ ਵਿੱਚ ਡਾਕਟਰੀ ਦੇ ਕਿਤੇ ਨੂੰ ਲੋਕਾਂ ਦੀ ਮਨਮਰਜੀ ਨਾਲ ਕੀਤੀ ਜਾਣ ਵਾਲੀ ਅੰਨ੍ਹੀ ਲੁੱਟ ਹੀ ਸਮਝਿਆ ਜਾਂਦਾ ਹੈ ਇਸੇ ਲਈ ਪਿਆਰ, ਦਯਾ, ਹਮਦਰਦੀ ਤੇ ਸੇਵਾ ਭਾਵਨਾ ਵਰਗੇ ਸ਼ਬਦ ਡਾਕਟਰਾਂ ਦੀ ਡਿਕਸ਼ਨਰੀ 'ਚ ਨਹੀਂ ਰਹੇ। ਪ੍ਰੰਤੂ ਇਸ ਸਾਰੇ ਅਮਲ ਤੋਂ ਬਿਲਕੁਲ ਉਲਟ ਅਸੀਂ ਡਾ. ਦੁਬੋਲਕਰ ਦੇ ਪਰਿਵਰਤਨ ਹਸਪਤਾਲ ਵਿੱਚ ਵੇਖਿਆ। ਡਾ. ਦੁਬੋਲਕਰ ਸਮੁੱਚੇ ਰਾਜ ਵਿੱਚ ਅਨਿਸ ਦਾ ਕੰਮ ਕਾਰ ਵੇਖਣ ਦੇ ਨਾਲ-ਨਾਲ ਸਿਤਾਰਾ ਵਿਖੇ ਆਪਣਾ ਛੋਟਾ ਜਿਹਾ ਹਸਪਤਾਲ ਵੀ ਚਲਾਉਂਦੇ ਹਨ ਜਿਹੜੇ ਮੁੱਖ ਰੂਪ 'ਚ ਮਾਨਵਤਾ ਦੇ ਭਲੇ ਲਈ ਇੱਕ ਨਸ਼ਾ ਛੁਡਾਊ ਕੇਂਦਰ ਹੈ। ਮਰੀਜਾਂ ਤੋਂ ਬਹੁਤ ਥੋੜੇ ਪੈਸੇ ਲੈ ਕੇ ਉਨ੍ਹਾਂ ਨੂੰ ਘੱਟੋ ਘੱਟ ਇੱਕ ਮਹੀਨਾ ਹਸਪਤਾਲ ਵਿੱਚ ਰੱਖਿਆ ਜਾਂਦਾ ਹੈ। ਖਾਣੇ ਤੇ ਦਵਾਈਆਂ ਦਾ ਪ੍ਰਬੰਧ ਹਸਪਤਾਲ ਵੱਲੋਂ ਹੀ ਕੀਤਾ ਜਾਂਦਾ ਹੈ। ਨਸ਼ੇ ਤੋਂ ਮੁਕਤ ਕਰਨ ਲਈ ਮਰੀਜਾਂ ਨੂੰ ਦਵਾਈ ਦੇ ਨਾਲ-ਨਾਲ ਮਾਨਸਿਕ ਤੇ ਸਰੀਰਕ ਹੋਰ ਕਿਰਿਆਵਾਂ ਵਿੱਚ ਵੀ ਪਾਇਆ ਜਾਂਦਾ ਹੈ। ਮਸਲਨ ਮਰੀਜਾਂ ਦੇ ਨਿਤ ਦਿਨ ਦੇ ਪ੍ਰੋਗਰਾਮ ਵਿੱਚ ਗੱਲਬਾਤ, ਸੰਗੀਤ, ਸਰੀਰਕ ਕੰਮ ਤੇ ਹਸਾ-ਠੱਠਾ ਵੀ ਸ਼ਾਮਿਲ ਹੁੰਦੇ ਹਨ। ਮਰੀਜਾਂ ਨੂੰ ਪੂਰਨ ਰੂਪ 'ਚ ਨਸ਼ੇ ਤੋਂ ਮੁਕਤ ਕਰਕੇ ਹੀ ਹਸਪਤਾਲ ਤੋਂ ਛੁੱਟੀ ਦਿੱਤੀ ਜਾਂਦੀ ਹੈ। ਡਾ. ਦੁਬੋਲਕਰ ਨੇ ਦੱਸਿਆ ਹੁਣ ਤੱਕ ਉਹ ਸੈਂਕੜੇ ਨਸ਼ਾ ਕਰਨ ਵਾਲਿਆਂ ਨੂੰ ਨਸ਼ੇ ਤੋਂ ਮੁਕਤ ਕਰ ਚੁੱਕੇ ਹਨ। ਕੇਂਦਰ ਸਰਕਾਰ ਦੀ ਸਮਾਜ ਨੂੰ ਨਸ਼ਾ ਮੁਕਤ ਕਰਨ ਮੁਹਿੰਮ ਤਹਿਤ ਕੁਝ ਸਹਾਇਤਾ ਮਿਲਣ ਕਰਕੇ ਮਰੀਜਾਂ ਤੋਂ ਨਾ ਮਾਤਰ ਖਰਚ ਹੀ ਲਿਆ ਜਾਂਦਾ ਹੈ।

ਸਿਤਾਰਾ 'ਚ ਆਪਣੇ ਇੱਕ ਦਿਨ ਦੇ ਠਹਿਰਾਓ ਤੇ ਸਕੂਲ ਤੇ ਪਰਿਵਰਤਨ ਹਸਪਤਾਲ ਦੇ ਕੰਮ ਕਾਜ ਤੋਂ ਸਾਨੂੰ ਇਹ ਪ੍ਰਭਾਵ ਮਿਲਿਆ ਕਿ ਅਨਿਸ ਵੱਲੋਂ ਵੱਖ-ਵੱਖ ਖੇਤਰਾਂ ਖੇਤਰਾਂ ਵਿਚ ਚੰਗਾ ਤੇ ਨਿਵੇਕਲ ਕਾਰਜ ਕੀਤਾ ਜਾ ਰਿਹਾ ਹੈ ਜਿਸਦੀ ਸਮਾਜ 'ਚ ਆਪਣੀ ਦਿੱਖ ਹੈ। ਅਨਿਸ ਦੇ ਕਾਮੇ ਜਿੱਥੋ ਕਿਤੇ ਵੀ ਆਪਣੇ ਰੁਜ਼ਗਾਰ ਲਈ ਕੰਮ ਚਲਦੇ ਹਨ ਉੱਥੇ ਹੀ ਆਪਣੇ ਮਿਸ਼ਨ ਦੀ ਛਾਪ ਵੀ ਛੱਡਦੇ ਹਨ। ਉਂਜ ਵੀ ਮਹਾਰਾਸ਼ਟਰ ਵਿੱਚ ਮਹਾਤਮਾ ਫੂਲੇ, ਸ਼ਾਹੂ ਜੀ ਮਹਾਰਾਜ ਤੋਂ ਭਾਊ ਰਾਏ ਪਾਟੀਲ ਵਰਗੇ ਸੁਧਾਰਕਾਂ ਦੀ ਸ਼ਾਨਦਾਰ ਪਰੰਪਰਾ ਹੈ। ਇੱਕ ਹੋਰ ਗੱਲ ਜਿਸਨੇ ਸਾਨੂੰ ਇਸ ਪੜਾਅ ਤੇ ਵੀ ਕਾਇਲ ਕੀਤਾ ਉਹ ਇਹ ਕਿ ਅਨਿਸ ਵਰਕਰ ਹੋਣ ਜਾਂ ਆਗੂ ਉਨਾਂ ਦੀ ਕਾਰਜਸ਼ੈਲੀ ਸਾਦਗੀ ਨਾਲ ਜੁੜੀ ਹੋਈ ਹੈ ਤੇ ਹਉਮੇ ਤੋਂ ਪੂਰਨ ਰੂਪ 'ਚ ਮੁਕਤ ਹੈ। ਸ਼ਾਮ ਨੂੰ ਸਿਤਾਰਾ ਦੀਆਂ ਕੁਝ ਵੇਖਣ ਯੋਗ ਥਾਵਾਂ ਤੇ ਵੀ ਗਏ। ਰਾਤ ਦਾ ਖਾਣਾ ਕੁਮਾਰ ਮੰਡਪੇ ਦੇ ਘਰ ਖਾਧਾ ਤੇ ਕੁਝ ਹਲਕੀਆਂ ਫੁਲਕੀਆਂ ਗੱਲਾਂ ਵੀ ਹੋਈਆਂ। 19 ਜੂਨ ਦੀ ਸਵੇਰ ਨੂੰ ਅਸੀਂ ਤਾਂ ਦੁਬੋਲਕਰ ਤੇ ਕੁਮਾਰ ਮੰਡਪੇ ਤੋਂ ਨਿੱਘੀ ਵਿਦਾਇਗੀ ਲੈ ਕੇ ਕੋਹਲਾਪੁਰ ਨੂੰ ਰਵਾਨਾ ਹੋ ਗਏ।

---

## ਸਹਾਇਤਾ

1. ਕੁਲਬੀਰ ਮੰਗੂਵਾਲ ਅਤੇ ਆਰਤੀ ਫਗਵਾੜਾ ਵਲੋਂ ਆਪਣੇ ਅੰਤਰਜਾਤੀ ਪਿਆਰ ਵਿਆਹ ਦੀ ਖੁਸ਼ੀ ਵਿਚ 1100 ਰੁਪਏ
2. ਰਣਜੀਤ ਸਿੰਘ ਪੁੱਤਰ ਪਿਆਰਾ ਸਿੰਘ, ਪਿੰਡ ਤੇ ਡਾਕ : ਸਰਹਾਲ ਮੁੰਡੀ, ਤਹਿ: ਫਿਲੌਰ 500 ਰੁਪਏ
3. ਮਾਸਟਰ ਗਿਆਨ ਚੰਦ ਵਲੋਂ ਆਪਣੀ ਬੇਟੀ ਡਾ. ਮਨੀਸ਼ਾ ਸੋਨੀਆਂ ਦੀ ਸੁਰਜੀਤ ਸਿੰਘ ਨਾਲ ਹੋਏ ਵਿਆਹ ਦੀ ਖੁਸ਼ੀ 'ਚ 500 ਰੁਪਏ
4. ਪ੍ਰਿਤਪਾਲ ਸਿੰਘ ਇੰਗਲੈਂਡ ਨੇ ਆਪਣੇ ਲੜਕੇ ਰਾਜਬੀਰ ਦੇ ਜਨਮ 'ਤੇ ਮਾਛੀਵਾੜਾ ਇਕਾਈ ਨੂੰ ਸਹਾਇਤਾ ਦਿੱਤੀ 2000 ਰੁਪਏ
5. ਮਲਕੀਤ ਸਿੰਘ ਵੈਟਨਰੀ ਫਰਮਾਸਿਸਟ ਅਖਾੜਾ ਨੇ ਆਪਣੇ ਲੜਕੇ ਜਸਵਿੰਦਰ ਸਿੰਘ ਕਲੇਰ ਦੇ ਵਿਆਹ ਦੀ ਖੁਸ਼ੀ ਵਿਚ ਹਰਦੀਪ ਕੁਮਾਰ ਅਖਾੜਾ ਰਾਹੀਂ ਭੇਜੇ 200 ਰੁਪਏ

---

## ਸ਼ੋਕ ਸਮਾਚਾਰ

1. ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਬਰੇਟਾ ਦੇ ਸਕੱਤਰ ਹਰਬੰਸ ਲਾਲ ਬਰੇਟਾ ਦੇ ਜੀਜਾ ਅਮਰ ਨਾਥ ਗੋਇਲ ਬੁਢਲਾਡਾ ਦਾ 14-3-05 ਨੂੰ ਅਚਾਨਕ ਦੇਹਾਂਤ ਹੋ ਗਿਆ, ਅਦਾਰਾ ਤਰਕਸ਼ੀਲ ਪਰਿਵਾਰ ਦੇ ਦੁੱਖ ਵਿਚ ਸ਼ਰੀਕ ਹੁੰਦਾ ਹੈ।
2. ਸੁੱਚਾ ਸਿੰਘ ਪਸਨਾਵਾਲ ਦੇ ਭਰਾ ਜਗਜੀਤ ਸਿੰਘ (37) ਦੀ ਮੌਤ ਤੇ ਅਦਾਰਾ ਡੂੰਘੇ ਦੁੱਖ ਦਾ ਇਜਹਾਰ ਕਰਦਾ ਹੈ।
3. ਮਾਛੀਵਾੜਾ ਮੈਂਬਰ ਮਨਜੀਤ ਸਿੰਘ ਦੀ ਮਾਤਾ ਦੀ ਮੌਤ 'ਤੇ ਅਦਾਰਾ ਤਰਕਸ਼ੀਲ ਪਰਿਵਾਰ ਦੇ ਦੁੱਖ ਵਿਚ ਸ਼ਰੀਕ ਹੁੰਦਾ ਹੈ।
4. ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਬਰੇਟਾ ਦੇ ਸੀਨੀਅਰ ਆਗੂਆਂ ਸਾਥੀ ਕੁਲਵੰਤ ਸਿੰਘ ਅਤੇ ਸਾਥੀ ਜਗਵੰਤ ਸਿੰਘ ਦੇ ਪਿਤਾ ਸ੍ਰੀ ਜੋਗਿੰਦਰ ਸਿੰਘ ਕਿਸ਼ਨਗੜ੍ਹ ਦੀ ਮੌਤ 'ਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।



ਪੇਸ਼ਕਦਮੀਆਂ

# ਤਰਕਸ਼ੀਲਾਂ ਵਲੋਂ ਦਿੱਲੀ ਵਿਖੇ ਸੈਮੀਨਰ ਅਤੇ ਭਾਰਤੀ ਸੰਸਦ ਅੱਗੇ ਧਰਨਾ

ਹਰਚੰਦ ਭਿੰਡਰ

ਫੈਡਰੇਸ਼ਨ ਆਫ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨਜ਼ ਦੀ ਅਗਵਾਈ ਅਧੀਨ ਤਰਕਸ਼ੀਲਾਂ, ਮਾਨਵਤਾਵਾਦੀਆਂ ਅਤੇ ਨਾਸਤਿਕਾਂ ਵਲੋਂ ਦਿੱਲੀ ਵਿਖੇ 17 ਅਪ੍ਰੈਲ 2005 ਨੂੰ ਅੰਬੇਦਕਰ ਭਵਨ ਵਿਖੇ ਭਰਵਾਂ ਸੈਮੀਨਾਰ ਕੀਤਾ ਗਿਆ। ਖਚਾ ਖਚ ਭਰੇ ਇਸ ਹਾਲ ਅੰਦਰ ਦੇਸ਼ ਭਰ ਤੋਂ ਆਏ ਇਹਨਾਂ ਮਨੁਖ ਸਨੇਹੀਆਂ ਵਲੋਂ ਭਾਰਤ ਦੀ ਮੌਜੂਦਾ ਸਥਿਤੀ ਉਪਰ ਬਹੁਤ ਹੀ ਗੰਭੀਰ ਵਿਚਾਰ ਵਟਾਂਦਰਾ ਕੀਤਾ ਗਿਆ। ਦੇਸ਼ ਅੰਦਰ ਸਿਆਸੀ ਲੋਕਾਂ ਵਲੋਂ ਫਿਰਕਾਪ੍ਰਸਤੀ ਅਤੇ ਧਾਰਮਿਕ ਮੂਲਵਾਦ ਨੂੰ ਹਵਾ ਦੇਕੇ ਕਰਵਾਏ ਜਾ ਰਹੇ ਦੰਗਿਆਂ ਅਤੇ ਉਹਨਾਂ ਦਾ ਧਾਰਮਿਕ ਲੀਹਾਂ ਉਪਰ ਕੀਤਾ ਜਾ ਰਿਹਾ ਬਟਵਾਰਾ ਇਸ ਸੈਮੀਨਾਰ ਦਾ ਮੂਲ ਮੁੱਦਾ ਰਿਹਾ। ਫੀਰਾ ਦੇ ਜਨਰਲ ਸਕੱਤਰ ਸ੍ਰੀ ਯੂ-ਕਲਾਨਾਥਨ ਜਿਹੜੇ ਕੇਰਲਾ ਰਾਜ ਨਾਲ ਸਬੰਧ ਰਖਦੇ ਹਨ ਵਲੋਂ 'ਧਰਮ ਨੂੰ ਰਾਜਨੀਤੀ ਤੋਂ ਵੱਖ ਕਰੋ' ਵਿਸ਼ੇ ਤੇ ਪਰਚਾ ਪੜ੍ਹਿਆ ਗਿਆ ਅਤੇ ਧਰਮਨਿਰਪੱਖਤਾ ਨੂੰ ਸਹੀ ਦਿਸ਼ਾ-ਨਿਰਦੇਸ਼ ਦਿੰਦਾ ਇਕ ਬਿੱਲ ਤਿਆਰ ਕਰਕੇ ਸਭ ਤਰਕਸ਼ੀਲਾਂ ਵਿਚ ਵੰਡਿਆ ਗਿਆ ਜਿਸਤੇ ਮੰਗ ਕੀਤੀ ਗਈ ਕਿ ਪਾਰਲੀਮੈਂਟ ਇਸ ਤਰ੍ਹਾ ਦਾ ਬਿੱਲ ਪਾਸ ਕਰੇ।

ਫੀਰਾ ਦੇ ਕੌਮੀ ਪ੍ਰਧਾਨ ਡਾ. ਨਰਿੰਦਰ ਨਾਇਕ ਵਲੋਂ ਪਰਚੇ ਉਪਰ ਚਰਚਾ ਕਰਦਿਆਂ ਕਿਹਾ ਕਿ ਜੇ ਅਸੀਂ ਭਵਿੱਖ ਦੇ ਭਾਰਤ ਨੂੰ ਵਿਕਾਸਸ਼ੀਲ ਵੇਖਣਾ ਹੈ ਤਾਂ ਤਬਦੀਲੀ ਦੇ ਵਰਤਾਰੇ ਵਿਚ ਰੋੜਾ ਅਟਕਾ ਰਹੇ ਧਰਮ ਨੂੰ ਰਾਜਨੀਤੀ ਤੋਂ ਵੱਖ ਕੀਤਾ ਜਾਵੇ ਤੇ ਇਸਨੂੰ ਆਮ ਨਾਗਰਿਕ ਦਾ ਨਿੱਜੀ ਮਸਲਾ ਸਮਝਿਆ ਜਾਵੇ। ਉਹਨਾਂ ਕਿਹਾ ਸਾਰੀਆਂ ਰਾਜਨੀਤਿਕ ਪਾਰਟੀਆਂ ਸਭਾ ਲਈ ਧਰਮ ਦੀ ਵਰਤੋਂ ਨਾ ਕਰਨ। ਜਿਹੜੀਆਂ ਵੀ ਅਜਿਹਾ ਕਰਦੀਆਂ ਹਨ ਉਹਨਾਂ ਦੀ ਰਜਿਸਟਰੇਸ਼ਨ ਰੱਦ ਕੀਤੀ ਜਾਣੀ ਚਾਹੀਦੀ ਹੈ। ਸਰਕਾਰੀ ਅਦਾਰਿਆਂ ਅੰਦਰ ਧਾਰਮਿਕ ਕਾਰੋਬਾਰ ਬੰਦ ਹੋਣਾ ਚਾਹੀਦਾ ਹੈ ਅਤੇ ਕਿਸੇ ਵੀ ਕਿਸਮ ਦਾ ਧਾਰਮਿਕ ਫੰਕਸ਼ਨ ਕਰਨ ਦੀ ਇਜ਼ਾਜਤ ਨਹੀਂ ਹੋਣੀ ਚਾਹੀਦੀ। ਲੋਕਾਂ ਦੇ ਚੁਣੇ ਨੁਮਾਇੰਦੇ ਇਸ ਤੋਂ ਪ੍ਰਹੇਜ਼ ਕਰਨ। ਫੀਰਾ ਦੇ ਕੌਮੀ ਸੀਨੀਅਰ ਮੀਤ ਪ੍ਰਧਾਨ ਬਲਵਿੰਦਰ ਬਰਨਾਲਾ ਜੋ ਪੰਜਾਬ ਤੋਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੌਮੀ ਅਤੇ ਕੌਮਾਂਤਰੀ ਵਿਭਾਗ ਦੇ ਮੁਖੀ ਹਨ ਵਲੋਂ ਵਿਚਾਰ ਦਿੰਦਿਆ ਕਿਹਾ ਕਿ ਨਾਂ ਕੇਵਲ ਧਰਮ ਨੂੰ ਰਾਜਨੀਤੀ ਤੋਂ ਵੱਖ ਕੀਤਾ ਜਾਵੇ ਸਗੋਂ ਵਿਦਿਅਕ ਅਦਾਰਿਆਂ ਅੰਦਰ ਧਰਮ ਸਬੰਧੀ ਪੜ੍ਹਾਉਣ ਤੇ ਪਾਬੰਦੀ ਲਾਈ ਜਾਵੇ ਅਤੇ ਵਿਦਿਅਕ ਸਲੇਬਸਾਂ ਨੂੰ ਨਿਰੋਲ ਵਿਗਿਆਨ ਅਧਾਰ ਮੁਹੱਈਆ ਕੀਤਾ ਜਾਵੇ। ਵਿਦਿਅਕ ਅਦਾਰਿਆਂ ਅੰਦਰ ਧਾਰਮਿਕ ਪ੍ਰਾਥਨਾਵਾਂ ਬੰਦ ਕੀਤੀਆਂ ਜਾਣ ਜਿਹੜੀਆਂ ਵਿਦਿਆਰਥੀਆਂ ਅੰਦਰ ਵਖਰੇਵੇਂ ਭਰੀਆਂ ਧਾਰਨਾਵਾਂ ਨੂੰ ਜਨਮ ਦਿੰਦੀਆਂ ਹਨ।

ਕਾਮਰੇਡ ਰਾਕੇਸ਼ ਜੋ ਐਸ. ਐਫ. ਆਈ. ਦੇ ਕੌਮੀ ਪ੍ਰਧਾਨ ਹਨ ਵਲੋਂ ਭਾਰਤੀ ਜਨਤਾ ਪਾਰਟੀ ਨੂੰ ਧਾਰਮਿਕ ਮੂਲਵਾਦ ਨੂੰ ਹਵਾ ਦੇਣ ਵਾਲੀ ਮੁਖ ਦੋਸ਼ੀ ਪਾਰਟੀ ਕਹਿੰਦਿਆਂ ਗੁਜਰਾਤ ਵਿਚ ਹੋਏ ਦੰਗਿਆਂ ਵਿਚ ਨਰਿੰਦਰ ਮੋਦੀ ਦੇ ਰੋਲ ਦੀ ਨਿੰਦਿਆ ਕੀਤੀ ਗਈ। ਉਹਨਾਂ ਕਿਹਾ ਕਿ ਧਰਮਨਿਰਪੱਖਤਾ ਦਾ ਭਾਵ ਧਰਮਾਂ ਦੀ ਬੋਲੀ ਬੋਲਣ ਵਾਲਿਆਂ ਨੂੰ ਬੇ-ਲਗਾਮ ਛੱਡਣਾ ਨਹੀਂ ਹੈ। ਉਹਨਾਂ ਕਿਹਾ ਕਿ ਭਾਜਪਾ ਬਾਬਰੀ ਮਸਜਿਦ ਢਾਹਕੇ ਰਾਮ ਮੰਦਰ ਬਣਾਉਣ ਦੀ ਗੱਲ ਭਾਰਤੀ ਲੋਕਾਂ ਨੂੰ ਕੱਟੜ ਫਿਰਕੂ ਲੀਹਾਂ ਉਪਰ ਵੰਡਣ, ਦੀ ਹੀ ਚਾਲ ਸੀ ਜਿਸ ਕਾਰਨ ਉਹ ਸੱਤਾ ਵਿਚ ਆਉਣ ਲਈ ਕਾਮਯਾਬ ਵੀ ਹੋਈ।

ਸੁਪਰੀਮ ਕੋਰਟ ਦੇ ਵਕੀਲ ਸ੍ਰੀ ਐਨ. ਡੀ. ਪੰਚੋਲੀ ਜਿਹੜੇ ਮਨੁਖੀ ਅਧਿਕਾਰਾਂ ਸਬੰਧੀ ਲੋਕਾਂ ਦੀ ਅਗਵਾਈ ਕਰਦੇ ਹਨ ਵਲੋਂ ਕਿਹਾ ਕਿ ਤਰਕਸ਼ੀਲਾਂ ਵਲੋਂ ਉਠਾਏ ਸੁਆਲ ਬਹੁਤ ਗੰਭੀਰ ਹਨ। ਜਮੂਹਰੀਅਤ ਦਾ ਭਾਵ ਹੈ ਲੋਕਾਂ ਨੂੰ ਸਖਸ਼ੀਅਤ ਦੇ ਵਿਕਾਸ ਲਈ ਬਣਦੀ ਅਜ਼ਾਦੀ ਦੇਣੀ। ਲੋਕਤੰਤਰ ਲੋਕਾਂ ਲਈ, ਲੋਕਾਂ ਦੀ ਅਤੇ ਲੋਕਾਂ ਵਾਸਤੇ ਸਰਕਾਰ ਹੁੰਦੀ ਹੈ ਪਰ ਭਾਰਤ ਵਿਚ ਅਜਿਹਾ ਨਹੀਂ ਹੋ ਰਿਹਾ ਸਗੋਂ ਲੋਕਾਂ ਨੂੰ ਵਰਤਿਆ ਜਾ ਰਿਹਾ ਹੈ ਅਤੇ ਉਹਨਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾ ਕੇ ਵੋਟ ਬੈਂਕ ਵਿਚ ਬਦਲਣ ਦੀਆਂ ਚਾਲਾਂ ਚਲੀਆਂ ਜਾਂਦੀਆਂ ਹਨ।

ਡਾ. ਮਾਲਿਆਸ੍ਰੀ, ਐਥੀਐਸਟ ਸੈਂਟਰ, ਆਂਧਰਾਪ੍ਰਦੇਸ਼ ਨੇ ਕਿਹਾ ਕਿ ਰਾਮ ਅਤੇ ਰਹੀਮ ਇਕ ਨਹੀਂ ਹੋ ਸਕਦਾ, ਹਰ ਥਾਂ ਭੇਦ ਭਾਵ ਹੈ। ਸਿੱਖਿਆ ਵਿਚ ਵੀ ਧਰਮ ਦਾ ਰਲਾ ਹੈ। ਉਹਨਾਂ ਕਿਹਾ ਧਰਮ ਰਹਿਤ ਆਦਮੀ ਹੀ ਨਿਰਪੱਖ ਹੋ ਸਕਦਾ ਹੈ ਸੋ ਧਰਮ ਤੋਂ ਦੂਰ ਜਾਣ ਵਿਚ ਹੀ ਭਲਾ ਹੈ।

ਸੱਤਿਆ ਸੋਧਕ ਸੰਘ, ਗੁਜਰਾਤ ਦੇ ਬੀ. ਡੀ. ਡਿਸਾਈ ਵਲੋਂ ਕਿਹਾ ਗਿਆ ਕਿ ਨਰਿੰਦਰ ਮੋਦੀ ਦੀ ਸਰਕਾਰ ਸਮੇਂ ਦੰਗਿਆ ਦੌਰਨ ਨਾਸਤਿਕ ਅਤੇ ਧਰਮਨਿਰਪੱਖ ਹੀ ਨਹੀਂ ਮਰੇ ਸਗੋਂ ਕਿਸੇ ਨਾ ਕਿਸੇ ਧਰਮ ਵਿਚ ਵਿਸ਼ਵਾਸ ਕਰਨ ਵਾਲੇ ਵੀ ਮਾਰੇ ਗਏ। ਪੁਲਿਸ ਕੇਂਦਰ

ਅੰਦਰ ਧਰਮ ਦੇ ਲਬਾਦੇ ਦੇਖਕੇ ਹੀ ਤਸੀਹੇ ਦਿੱਤੇ ਜਾਂਦੇ ਰਹੇ। ਜਦੋਂ ਅਸੀਂ ਪਿੰਡਾਂ ਵਿਚ ਜਾਂਦੇ ਹਾਂ ਤਾਂ ਹਰ ਥਾਂ ਧਰਮ ਅਤੇ ਰਾਜਨੀਤੀ ਰਲਗਡ ਹੋਈ ਪਈ ਹੈ। ਧਰਮ ਦੇ ਨਾਮ 'ਤੇ ਹੀ ਰਾਜਨੀਤਿਕ ਪਾਰਟੀਆਂ ਬਣੀਆਂ ਪਈਆਂ ਹਨ। ਅਸੀਂ ਇਹ ਸਮਝ ਲੈਕੇ ਸੈਮੀਨਾਰ ਚੋਂ ਵਾਪਸ ਜਾਈਏ ਕਿ ਧਰਮ ਦੇ ਨਾਮ ਤੇ ਜੋ ਵਾਪਰ ਰਿਹਾ ਤੇ ਵਾਪਰਿਆ ਹੈ ਉਹ ਬਹੁਤ ਹੀ ਮਾੜਾ ਹੋ ਰਿਹਾ ਹੈ। ਸਵਾਮੀਆਂ ਪਾਸ ਕਰੋੜਾਂ ਰੁਪਇਆਂ ਇਕੱਤਰ ਹੋ ਗਿਆ ਹੈ। ਮੰਦਰਾਂ ਆਦਿ ਲਈ ਪੈਸੇ ਦੀ ਕੋਈ ਕਮੀ ਨਹੀਂ। ਪਰ ਆਮ ਲੋਕ ਭੁੱਖੇ ਮਰ ਰਹੇ ਹਨ ਅਤੇ ਸਕੂਲਾਂ ਲਈ ਕੋਈ ਪੈਸਾ ਨਹੀਂ ਅਤੇ ਬਹੁਤ ਮਾੜੀ ਹਾਲਤ ਹੈ। ਜਿਹੜੇ ਆਪਣੇ ਆਪ ਨੂੰ ਸੰਨਿਆਸੀ ਕਹਿੰਦੇ ਹਨ ਸਭ ਐਸੋਇਸ਼ਰਤਾਂ ਪਰਾਪਤ ਕਰ ਰਹੇ ਹਨ। ਲੋਕ ਗਲਤ ਚੋਣ ਕਰਦੇ ਹਨ ਅਤੇ ਇਹਨਾਂ ਦੇ ਸ਼ਰਧਾਲੂ ਬਣਦੇ ਹਨ ਅਸੀਂ ਇਹਨਾਂ ਦੀ ਸੋਚ ਠੀਕ ਪਾਸੇ ਮੋੜਨੀ ਹੈ।

ਨਾਗਲੈਂਡ ਦੇ ਅਟਾਰਨੀ ਜਨਰਲ, ਐਡਵੋਕੇਟ ਸ੍ਰੀ ਬੈਲੋਗੋਪਾਲ ਵਲੋਂ ਸਨਸਨੀਖੇਜ਼ ਗੱਲਾਂ ਦਾ ਖੁਲਾਸਾ ਕੀਤਾ ਗਿਆ। ਉਹਨਾਂ ਕਿਹਾ ਕਿ ਇਕ ਬਾਪੂ ਦੇ ਨਾਮ ਨਾਲ ਜਾਣਿਆ ਜਾਂਦਾ ਸਵਾਮੀ ਮੇਰੇ ਦੋਸਤ ਪਾਸ ਆਇਆ ਅਤੇ ਫਰਿਆਦ ਕਰ ਰਿਹਾ ਸੀ ਕਿ ਮੇਰਾ ਅੱਸੀ ਲੱਖ ਰੁਪਇਆ ਫਸ ਗਿਆ ਹੈ ਇਸਨੂੰ ਕਢਵਾਉਣ ਵਿਚ ਮੇਰੀ ਮਦਦ ਕਰੋ। ਜਦੋਂ ਪੈਸੇ ਦੇ ਆਉਣ ਸਬੰਧੀ ਸਵਾਮੀ ਤੋਂ ਪੁਛਿਆ ਗਿਆ ਤਾਂ ਉਸ ਬਹਾਨਾ ਕੀਤਾ ਕਿ ਇਹ ਮੇਰੇ ਸਰਧਾਲੂਆਂ ਦੀ ਅਮਾਨਤ ਹੈ। ਉਹਨਾਂ ਕਿਹਾ ਮੈਂ ਮਿਸਟਰ ਅਡਵਾਨੀ ਨੂੰ ਖਤ ਲਿਖਿਆ ਕਿ ਸੋਮਨਾਥ ਦੇ ਮੰਦਰ ਤੋਂ ਲੈ ਕੇ ਅਯੋਧਿਆ ਤੱਕ ਚੱਲੀ ਰੱਥ ਯਾਤਰਾ ਉਪਰ ਕਰੋੜਾਂ ਰੁਪਇਆ ਬਹਾਇਆ ਗਿਆ, ਕੀ ਉਹਨਾਂ ਕਿਸੇ ਸਕੂਲ ਵਾਸਤੇ ਕਦੇ ਕੋਈ ਪੈਸਾ ਵੀ ਖਰਚ ਕੀਤਾ ਹੈ ? ਉਹਨਾਂ ਕਿਹਾ ਕਿ ਸਾਡੇ ਦੇਸ਼ ਦੇ ਬਹੁਤ ਸਾਰੇ ਜੱਜ ਵੀ ਸੰਵਿਧਾਨ ਨਾਲ ਬਲਾਤਕਾਰ ਕਰਦੇ ਹਨ। ਉਹਨਾਂ ਸਾਈਂਬਾਬਾ ਦੇ ਹੈਦਰਾਬਾਦ ਵਿਚ ਚਲਦੇ ਕਿਸੇ ਕੇਸ ਦਾ ਹਵਾਲਾ ਵੀ ਦਿੱਤਾ।

ਚੇਨਈ ਤੋਂ ਰੈਸ਼ਨਲਿਸਟ ਆਗੂ ਅਰਿਵੂਕਾ ਰਾਜੂ ਨੇ ਕਿਹਾ ਕਿ ਨਵੀਂ ਦਿੱਲੀ ਦੀਆਂ ਸੜਕਾਂ ਦੇ ਦੋਵੇਂ ਪਾਸੀ ਜਦੋਂ ਮੈਂ ਗਰੀਬਾਂ ਦੀਆਂ ਲਾਈਨਾਂ ਵੇਖਦਾ ਹਾਂ ਤਾਂ ਮਨ ਬਹੁਤ ਦੁਖੀ ਹੋਇਆ ਹੈ। ਸਾਡੇ ਮਹਾਂਨਗਰ ਦਿੱਲੀ ਦੀ ਇਹ ਹਾਲਤ ਹੈ ਜੋ ਦੇਸ਼ ਦੀ ਰਾਜਧਾਨੀ ਵੀ ਹੈ। ਸਾਨੂੰ ਮੰਦਰਾਂ ਨੂੰ ਪੈਸੇ ਇਕੱਠੇ ਕਰਨ ਦੀ ਲੋੜ ਨਹੀਂ ਇਹਨਾਂ ਗਰੀਬਾਂ ਦੀ ਗਰੀਬੀ ਤੋਂ ਨਜ਼ਾਕਤ ਲਈ ਅਜਿਹਾ ਕੁਝ ਕਰਨਾ ਚਾਹੀਦਾ ਹੈ।

18 ਅਪ੍ਰੈਲ ਨੂੰ ਸੰਸਦ ਵੱਲ ਮਾਰਚ ਕੀਤਾ ਗਿਆ। ਨੌਂ ਵਜੇ ਤੋਂ ਇਕ ਵਜੇ ਤੱਕ ਸੰਮੁਚੇ ਤਰਕਸ਼ੀਲਾਂ, ਨਾਸਤਿਕਾਂ ਅਤੇ ਮਾਨਵਤਾਵਾਦੀ ਵਲੋਂ ਜੰਤਰਮੰਤਰ ਵਿਖੇ ਧਰਨਾ ਦੇਣ ਉਪਰੰਤ ਸੰਸਦ ਵੱਲ ਮਾਰਚ ਸ਼ੁਰੂ ਕੀਤਾ ਗਿਆ। ਪੁਲਿਸ ਦੀਆਂ ਭਾਰੀ ਰੋਕਾਂ ਕਾਰਨ ਤਰਕਸ਼ੀਲਾਂ ਨੇ ਸੜਕ ਉਪਰ ਹੀ ਧਰਨਾ ਦੇ ਦਿੱਤਾ ਇਸ ਧਰਨੇ ਨੂੰ ਪੰਜਾਬ ਤੋਂ ਤਰਕਸ਼ੀਲ ਸੁਸਾਇਟੀ ਦੇ ਸੂਬਾ ਜਥੇਬੰਦਕ ਮੁਖੀ ਭੂਰਾ ਸਿੰਘ, ਮਾਸਟਰ ਰਾਜਰਾਮ ਹੰਢਿਆਇਆ, ਤਰਕਸ਼ੀਲ ਸੁਸਾਇਟੀ ਹਰਿਆਣਾ ਦੇ ਪ੍ਰਧਾਨ ਮਾਸਟਰ ਬਲਵੰਤ ਸਿੰਘ, ਉੜੀਸਾ ਤੋਂ ਯੂਥ ਲੀਡਰ ਸ੍ਰੀ ਅਚਾਰੀਆ, ਤਾਮਿਲਨਾਡ, ਝਾਰਖੰਡ, ਉਤਰਪ੍ਰਦੇਸ਼ ਆਦਿ ਤੋਂ ਆਏ ਨੁਮਾਇੰਦਿਆਂ ਤੋਂ ਇਲਾਵਾ ਸ੍ਰੀ ਬਲਵਿੰਦਰ ਬਰਨਾਲਾ, ਨਰਿੰਦਰ ਨਾਇਕ, ਸ੍ਰੀ ਬੀ. ਪਰੇਮਾਨੰਦ ਅਤੇ ਫੀਰਾ ਦੇ ਜਨ-ਸੈਕਟਰੀ ਸ੍ਰੀ ਯੂ-ਕਲਾਨਾਥਨ ਵਲੋਂ ਸੰਬੋਧਤ ਕੀਤਾ ਗਿਆ। ਅਖੀਰ ਤੇ ਸ੍ਰੀ ਕਲਾਨਾਥਨ ਵਲੋਂ ਆਏ ਤਰਕਸ਼ੀਲਾਂ ਦਾ ਗਰਮਜੋਸ਼ੀ ਨਾਲ ਧੰਨਵਾਦ ਕੀਤਾ ਗਿਆ। ਇਸ ਧਰਨੇ ਵਿਚ ਪੰਜਾਬ, ਕੇਰਲਾ ਅਤੇ ਤਾਮਿਲਨਾਡੂ ਤੋਂ ਭਾਰੀ ਗਿਣਤੀ ਵਿਚ ਨੁਮਾਇੰਦੇ ਪੁਜ ਹੋਏ ਸਨ ਅਤੇ ਬਾਕੀ ਰਾਜਾਂ ਵਲੋਂ ਵੀ ਆਪਣੀ ਸ਼ਕਤੀ ਮੁਤਾਬਿਕ ਸ਼ਮੂਲੀਅਤ ਕੀਤੀ ਗਈ।

## ਕੇਸ ਰਿਪੋਰਟ

ਫਰਵਰੀ 2005 ਦੇ ਦੂਸਰੇ ਹਫਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਸੁਨਾਮ, ਇਕਾਈ ਸੰਗਰੂਰ ਅਤੇ ਇਕਾਈ ਪਾਤੜਾਂ ਦੀ ਪੰਜ ਮੈਂਬਰੀ ਟੀਮ ਵੱਲੋਂ ਪਾਤੜਾਂ ਨੇੜਲੇ ਇਕ ਪਿੰਡ ਵਿਖੇ ਪਿਛਲੇ ਕਈ ਮਹੀਨਿਆਂ ਤੋਂ ਰਹੱਸਮਈ ਤਰੀਕੇ ਨਾਲ ਕੱਪੜੇ ਕੱਟਣ, ਬੱਚਿਆਂ ਦੇ ਸਿਰ ਦੇ ਵਾਲ ਕੱਟਣ ਅਤੇ ਸੈਂਡਲ, ਬੂਟ ਕੱਟਣ ਵਰਗੀਆਂ ਘਟਨਾਵਾਂ ਨੂੰ ਅੰਜਾਮ ਦੇਣ ਵਾਲੇ 'ਖਤਰਨਾਕ ਭੂਤ' ਨੂੰ ਫੜ ਲਿਆ ਜੋ ਪ੍ਰੀਵਾਰ ਦੀ ਅਣਦੇਖੀ ਦਾ ਸ਼ਿਕਾਰ ਸੀ।

ਹੋਇਆ ਇਸ ਤਰ੍ਹਾਂ ਕਿ ਉਕਤ ਪ੍ਰੀਵਾਰ ਦੇ ਇਕ ਰਿਸ਼ਤੇਦਾਰ ਵੱਲੋਂ ਇਕਾਈ ਸੁਨਾਮ ਦੇ ਮੁੱਖੀ ਐਡਵੋਕੇਟ ਹਰਿੰਦਰ ਲਾਲੀ ਨਾਲ ਸੰਪਰਕ ਕਰਕੇ ਦੱਸਿਆ ਗਿਆ ਕਿ ਉਕਤ ਪ੍ਰਕਾਰ ਦੀਆਂ ਭੇਦਪੂਰਨ ਘਟਨਾਵਾਂ ਤੋਂ ਬਿਨਾਂ ਮੱਝਾਂ ਦਾ ਦੁੱਧ ਚੋਣ ਸਾਰ ਹੀ ਫਟ ਜਾਂਦਾ ਹੈ ਜਿਸ ਕਾਰਨ ਸਾਰਾ ਹੀ ਹੀ ਪ੍ਰੀਵਾਰ ਸਹਿਮਿਆ ਹੈ। ਜਿਸ ਉਪਰੰਤ ਐਡਵੋਕੇਟ ਲਾਲੀ, ਅਨਿਲ ਕੁਮਾਰ ਮੈਥ ਲੈਕਚਰਾਰ ਇਕਾਈ ਸੁਨਾਮ, ਮਾ. ਪਰਮਦੇਵ ਇਕਾਈ ਸੰਗਰੂਰ ਅਤੇ ਬਲਦੇਵ ਸਿੰਘ, ਸੁਰੰਦਿਰ ਸਿੰਘ ਇਕਾਈ ਪਾਤੜਾਂ ਦੀ ਪੰਜ ਮੈਂਬਰੀ ਟੀਮ ਨੇ ਪੀੜਤ ਪ੍ਰੀਵਾਰ ਦੇ ਮਕਾਨ ਦਾ ਦੌਰਾ ਕੀਤਾ ਜਿਸ ਦੌਰਾਨ ਸਾਰਾ ਦਿਨ ਇਸ ਮਾਮਲੇ ਦੀ ਪੜਤਾਲ ਕਰਨ ਤੇ ਸਬੰਧਤ ਘਟਨਾਵਾਂ ਕਰਨ ਵਾਲੇ ਖਤਰਨਾਕ ਭੂਤ ਨੂੰ ਪਹਿਚਾਣ ਕਾਰਨ ਉਪਰੰਤ ਫੜ ਲਿਆ ਗਿਆ ਜਿਸ ਨੇ ਇਕਬਾਲ ਕਰਦੇ ਹੋਏ ਅੱਗੇ ਤੋਂ ਅਜਿਹੀਆਂ ਘਟਨਾਵਾਂ ਦੁਬਾਰਾ ਕਰਨ ਤੋਂ ਤੋਬਾ ਕੀਤੀ ਅਤੇ ਤਰਕਸ਼ੀਲਾਂ ਨੇ ਉਸਦਾ ਨਾਮ ਗੁਪਤ ਰੱਖਣ ਦਾ ਵਾਅਦਾ ਕੀਤਾ। ਸਾਰੇ ਪ੍ਰੀਵਾਰ ਨੂੰ ਇਕੱਠਾ ਕਰਕੇ ਕੁਝ ਜ਼ਰੂਰੀ ਸੁਝਾਅ ਦਿੱਤੇ ਗਏ। ਜਦੋਂ 15 ਦਿਨਾਂ ਬਾਅਦ ਲਾਲੀ ਵੱਲੋਂ ਪਰੀਵਾਰ ਨਾਲ ਸੰਪਰਕ ਕੀਤਾ ਗਿਆ ਤਾਂ ਬੜਾ ਤਸਲੀਬਖਸ਼ ਉੱਤਰ ਮਿਲਿਆ ਕਿ ਹੁਣ ਉਕਤ ਘਟਨਾਵਾਂ ਬੰਦ ਹੋ ਗਈਆਂ ਹਨ।

ਹਰਿੰਦਰ ਲਾਲੀ



ਖੋਜਾਂ

# ਸੁਖਾਵੇਂ ਸਿਵੇ

**ਵਿਜੈ ਬੰਬੇਲੀ**

ਹਿੰਦੂਆਂ ਵਿੱਚ ਅੱਜ ਕੱਲਅੰਤਿਮ ਸੰਸਕਾਰ ਦੇ ਦੋ ਤਰੀਕੇ ਪ੍ਰਚੱਲਤ ਹਨ - ਇਕ ਲੱਕੜਾਂ ਦੀ ਖੁਲ੍ਹੀ ਚਿਤਾ ਤੇ ਦੂਜਾ ਬਿਜਲੀ ਦੀ ਭੱਠੀ। ਖੁਲ੍ਹੀ ਚਿਤਾ ਲਈ ਲੱਕੜਾਂ ਦੇ ਵੱਡੇ-ਵੱਡੇ ਮੋਛਿਆਂ ਦੀ ਲੋੜ ਹੁੰਦੀ ਹੈ ਜਿਸ ਲਈ ਇਕ ਵੱਡੇ ਆਕਾਰ ਦਾ ਰੁੱਖ ਬਲੀ ਚੜ੍ਹ ਜਾਂਦਾ ਹੈ ਅਤੇ ਪਰਿਵਾਰ ਦਾ ਤਕਰੀਬਨ ਢਾਈ-ਤਿੰਨ ਹਜ਼ਾਰ ਰੁਪਿਆ। ਪਰ ਜੇ ਕਾਮਬੇਲ ਚੁਲਾਈ ਵਲੋਂ ਬਣਾਏ ਗਏ ਸਿਵੇ ਦੀ ਵਰਤੋਂ ਕੀਤੀ ਜਾਵੇ ਤਾਂ ਖਰਚ ਕੇਵਲ ਢਾਈ-ਤਿੰਨ ਸੌ ਰਹਿ ਜਾਵੇਗਾ, ਫਿਰ ਚਿਤਾ ਦੀ ਪੂਰੇ ਦਿਨ ਦੀ ਨਿਗਰਾਨੀ ਦੀ ਥਾਵੇਂ ਸਮਾਂ ਵੀ ਸਿਰਫ ਸਵਾ-ਡੇਢ ਕੁ ਘੰਟਾ। ਖੁੱਲ੍ਹੀ ਚਿਤਾ ਤੋਂ ਸਾਰਾ ਦਿਨ ਬੜਾ ਸੰਘਣਾ ਤੇ ਬੋ ਵਾਲਾ ਧੂੰਆਂ ਨਿਕਲਦਾ ਹੈ ਤੇ ਸਾਰੇ ਆਲੇ-ਦੁਆਲੇ ਉੱਤੇ ਛਾਇਆ ਰਹਿੰਦਾ ਹੈ ਪਰ ਕਾਮਬੇਲ ਦੀ ਸੋਚ ਦੇ ਨਤੀਜੇ ਵਜੋਂ - ਕੁਝ ਲੱਕੜ ਘੱਟ ਬਾਲਣ ਦੀ ਲੋੜ ਕਾਰਨ ਤੇ ਕੁਝ ਸਮਾਂ ਘੱਟ ਲੱਗਣ ਕਾਰਨ ਇਸ ਸਮੱਸਿਆ ਦਾ ਵੀ ਹੱਲ ਹੈ ਫਿਰ ਚਿਮਨੀ ਕਾਰਨ ਧੂੰਆਂ ਵੀ 90 ਫੀਸਦੀ ਘੱਟ। ਖੁੱਲ੍ਹੀ ਚਿਤਾ ਵਿਚ ਮ੍ਰਿਤਕ ਸਰੀਰ ਦੁਆਲੇ ਤਪਸ਼ ਓਨੀ ਤੇਜ਼ ਨਹੀਂ ਹੁੰਦੀ ਜਿੰਨੀ ਨਵੀਂ ਖੋਜ ਦੇ ਬੰਦ ਕਮਰੇ ਵਿਚ। ਬੰਦ ਕਮਰੇ ਵਿਚ ਮੀਂਹ ਨਾਲ ਵੀ ਕੋਈ ਵਿਘਨ ਨਹੀਂ ਪੈਂਦਾ ਜਦਕਿ ਖੁਲ੍ਹੀ ਚਿਤਾ ਵਿਚ ਅੱਗ ਦੇ ਬੁਝ ਜਾਣ ਦੀ ਸ਼ੰਕਾ ਬਣੀ ਰਹਿੰਦੀ ਹੈ। ਦੂਜਾ ਬਿਜਲੀ ਦੀ ਭੱਠੀ ਵਿਚ ਵੀ ਮ੍ਰਿਤਕ ਸਰੀਰ 700 ਡੀਗਰੀ ਸੈਲਸੀਅਸ ਦੇ ਤਾਪਮਾਨ ਉੱਤੇ ਬਲਦਾ ਹੈ। ਸਰੀਰ ਦੇ ਜਿਹੜੇ ਹਿੱਸੇ ਪਹਿਲੀ ਵਾਰ ਅੰਗੀਠਾ ਗਰਮ ਹੋਣ ਨਾਲ ਪੂਰੀ ਤਰ੍ਹਾਂ ਨਹੀਂ ਬਲਦੇ, ਉਨ੍ਹਾਂ ਨੂੰ ਫੇਰ ਬਹੁਤੀ ਤਪਸ਼ (1150-1200 ਡਿਗਰੀ ਸੈਲਸੀਅਸ ਤਾਪਮਾਨ) ਉਤੇ ਜਲਾਇਆ ਜਾਂਦਾ ਹੈ ਤਾਂ ਜੋ ਇਸ ਸਾਰੇ ਕਾਰਜ ਦਾ ਵਾਤਾਵਰਣ ਉੱਤੇ ਮਾੜਾ ਅਸਰ ਨਾ ਪਏ ਕਿਉਂਕਿ ਅੱਧ-ਪੱਚਧੇ ਜਲੇ ਸਰੀਰ ਵਿਚ ਅਜਿਹੇ ਹਾਈਡਰੋਕਾਰਬਨ ਹੁੰਦੇ ਹਨ ਜੋ ਵਾਤਾਵਰਣ ਲਈ ਚੰਗੇ ਨਹੀਂ ਹੁੰਦੇ। ਬਿਜਲੀ ਦੀ ਭੱਠੀ ਲਈ ਬਹੁਤ ਉੱਚੀ ਸ਼ਕਤੀ ਦੇ ਬਿਜਲਈ ਉਪਕਰਣਾਂ ਦੀ ਵੀ ਲੋੜ ਪੈਂਦੀ ਹੈ, ਸਮਾਂ ਵੀ ਪੌਣਾ ਕੁ ਘੰਟਾ ਲੱਗ ਜਾਂਦਾ ਹੈ ਅਤੇ ਇਹ ਵੀ ਜ਼ਰੂਰੀ ਹੁੰਦਾ ਹੈ ਕਿ ਬਿਜਲੀ ਦੀ ਪੂਰਤੀ ਨਿਰਵਿਘ ਜਾਰੀ ਰਹੇ। ਫਿਰ ਬਿਜਲੀ ਦਾ ਸ਼ਮਸ਼ਾਨ-ਘਾਟ ਕਾਇਮ ਕਰਨ ਉਤੇ ਲਗਪਗ 35 ਲੱਖ ਰੁਪੈ ਖਰਚ ਆਉਂਦਾ ਹੈ ਸਮੇਤ ਪ੍ਰਦੂਸ਼ਣ ਉਤੇ ਕਾਬੂ ਰੱਖਣ ਦੇ ਉਪਕਰਣਾਂ ਬਹੁਤੀ ਤ੍ਰਪ੍ਰਸ਼ ਵਾਲੇ ਅੰਗੀਠੇ ਤੇ ਹੋਰ ਕੁਝ ਜ਼ਰੂਰੀ ਪ੍ਰਬੰਧਾਂ ਦੇ। ਹੁਣ ਜਦ ਕਿ ਸਮਾਂ, ਥਾਂ ਅਤੇ ਲੱਕੜ ਦੀ ਘਾਟ ਕਾਰਨ ਅਸੀਂ ਬਿਜਲੀ ਸ਼ਮਸ਼ਾਨ ਘਰਾਂ ਵੱਲ ਵੱਧ ਰਹੇ ਹਾਂ ਜਿਨ੍ਹਾਂ ਉਤੇ ਅੱਧਾ ਕੁ ਕਰੋੜ ਖਰਚ ਹੁੰਦਾ ਹੈ, ਦੇ ਮੁਕਾਬਲੇ ਕਾਮਬੇਲ ਚੁਲਾਈ ਦੇ ਅੰਗੀਠੇ ਉਤੇ ਸਿਰਫ 15 ਲੱਖ ਰੁਪੈ ਖਰਚ ਆਉਂਦਾ ਹੈ। ਇਸ ਵਿਸ਼ੇਸ਼ ਨੁਹਾਰ ਦਾ ਇਹ ਵੀ ਹੈ ਕਿ ਦਾਹ-ਸੰਸਕਾਰ ਇਕ ਅਜਿਹੇ ਤਰੀਕੇ ਨਾਲ ਕੀਤਾ ਜਾਂਦਾ ਹੈ ਜੋ ਹਾਲ ਦੀ ਘੜੀ ਰਿਵਾਇਤੀ ਤੌਰ ਤੇ ਸਵੀਕਾਰਨ ਯੋਗ ਵੀ ਹੈ, ਘੱਟ ਖਰਚੀਲਾ, ਸਮਾਂ ਤਾਂ ਘੱਟ ਮੰਗਦਾ ਹੀ ਹੈ ਵਾਤਾਵਰਣ ਵੀ ਪ੍ਰਭਾਵਿਤ ਨਹੀਂ ਕਰੇਗਾ।

ਇਹ ਕਾਮਬੇਲ ਚੁਲਾਈ ਹੈ ਕੀ ਸ਼ੈਅ ? ਕਾਮਬੇਲ ਚੁਲਾਈ ਮੇਘਾਲਿਆ ਰਿਲਜ਼ ਜ਼ਿਲੇ ਦੇ ਜੋਵਾਈ ਕਸਬੇ ਦਾ ਵਸਨੀਕ ਹੈ ਜਿਸ ਨੇ ਇਸ ਸੁਖਾਵੇਂ ਸਿਵੇ ਦੀ ਖੋਜ ਕੀਤੀ। ਦੁੱਭਰ ਘਰੇਲੂ ਪ੍ਰਸਥਿਤੀਆਂ ਕਾਰਨ ਉਨ੍ਹਾਂ ਨੂੰ ਤੀਜੀ ਜਮਾਤ ਵਿਚ ਹੀ ਸਕੂਲ ਛੱਡਣਾ ਪਿਆ ਪਰ ਉਹ ਝੁਰਿਆ ਨਹੀਂ, ਨਾ ਹੀ ਉਸ ਨੇ ਕਿਸੇ ਪ੍ਰਤੀ ਕੋਈ ਸ਼ਿਕਾਇਤ ਕੀਤੀ ਸਗੋਂ ਆਪਣੀਆਂ ਹੁਨਰਮੰਦੀਆਂ ਤੋਂ ਲਾਭ ਉਠਾਉਣਾ ਸ਼ੁਰੂ ਕਰ ਦਿੱਤਾ। ਮਾਲੀ ਮੁਸ਼ਕਲਾਂ ਕਾਰਨ ਉਨ੍ਹਾਂ ਨੂੰ ਇਕ ਸਿਖਾਂਦਰੂ ਦੀ ਹੈਸੀਅਤ ਵਿੱਚ ਮੋਟਰਾਂ ਦੀ ਮੁਰੰਮਤ ਦੀ ਵਰਕਸ਼ਾਪ ਵਿਚ ਨੌਕਰੀ ਕਰਨੀ ਪਈ। ਓਦੋਂ ਉਨ੍ਹਾਂ ਦੀ ਉਮਰ 12-14 ਸਾਲ ਹੀ ਸੀ। ਨਾਲ ਹੀ ਉਨ੍ਹਾਂ ਕਈ ਹੋਰ ਕੰਮ ਕਰਨੇ ਵੀ ਸ਼ੁਰੂ ਕਰ ਦਿੱਤੇ - ਮੂਰਤੀਕਾਰ, ਚਿੱਤਰਕਾਰ, ਰਾਜ-ਮਿਸਤਰੀ, ਸੁਨਿਆਰਾ, ਫਿਲਮ ਆਪ੍ਰੇਟਰ, ਮਕੈਨਿਕ, ਸਿਲਾਈ ਮਸ਼ੀਨ ਮਿਸਤਰੀ ਅਤੇ ਨਾਟਕਕਾਰੀ ਤੱਕ ਵੀ ; ਉਹ ਵੀ ਬਿਨਾਂ ਕਿਸੇ ਰਸਮੀ ਸਿਖਲਾਈ ਦੇ। ਉਨ੍ਹਾਂ ਇਕ ਕਾਲਾ-ਚਿੱਟਾ ਕੈਮਰਾ ਵੀ ਤਿਆਰ ਕਰ ਲਿਆ - ਬਿਨਾਂ ਕਿਸੇ ਨਮੂਨੇ ਜਾਂ ਪੁਸਤਕ ਦੀ ਮਦਦ ਦੇ, ਤੇ ਕੈਮਰਾ ਹੁਣ ਵੀ ਕੰਮ ਕਰ ਰਿਹਾ ਹੈ। ਹੋਰਨਾਂ ਦੀ ਸਹਾਇਤਾ ਕਰਨ ਦੀ ਭਾਵਨਾ ਕੁੱਝ ਲੋਕਾਂ ਵਿਚ ਏਨੀ ਤੀਬਰ ਹੋ ਜਾਂਦੀ ਹੈ ਕਿ ਉਹ ਆਪਣੀਆਂ ਸਾਰੀਆਂ ਮੁਸ਼ਕਲਾ ਤੇ ਰੁਕਾਵਟਾਂ ਉਤੇ ਕਾਬੂ ਪਾ ਕੇ ਆਪਣੇ ਸੁਪਨਿਆਂ ਤੇ ਖਿਆਲਾਂ ਨੂੰ ਸਾਕਾਰ ਕਰ ਦਿੰਦੇ ਹਨ। ਕਈ ਵਾਰ ਲੋਕ ਉਨ੍ਹਾਂ ਦਾ ਮਖੌਲ ਵੀ ਉਡਾਉਂਦੇ ਹਨ ਪਰ ਉਹ ਆਪਣੇ ਨਿਸ਼ਾਨੇ ਪ੍ਰਤੀ ਕਾਇਮ ਰਹਿੰਦੇ ਹਨ। ਮਿ. ਕਾਮਬੇਲ ਚੁਲਾਈ ਅਜਿਹੇ ਹੀ ਲੋਕਾਂ ਵਿਚੋਂ ਇਕ ਹਨ।

ਇਸ ਕਾਢ ਦਾ ਬੀਜ ਉਨ੍ਹਾਂ ਦੇ ਦਿਮਾਗ 'ਚ 1988-89 ਵਿਚ ਪੈਦਾ ਹੋਇਆ ਜਦੋਂ ਕਾਮਬੇਲ ਚੁਲਾਈ ਨੇ ਸਥਾਨਿਕ ਲੋਕਾਂ ਵਿੱਚ ਪ੍ਰਚਲਤ ਮ੍ਰਿਤਕ ਸਰੀਰਾਂ ਦੇ ਅਗਨੀ ਭੇਂਟ ਦੇ ਰਵਾਇਤੀ ਤਰੀਕਿਆਂ ਦੀਆਂ ਸਮੱਸਿਆਵਾਂ ਅਤੇ ਸਬੰਧਿਤ ਮੁੱਦਿਆਂ ਬਾਰੇ ਸੋਚਣਾ ਸ਼ੁਰੂ ਕੀਤਾ। ਇਹ ਤਰੀਕੇ ਬੇਹੱਦ ਖਰਚੀਲੇ, ਪ੍ਰਦੂਸ਼ਨ ਪੈਦਾ ਕਰਨ ਵਾਲੇ ਅਤੇ ਵੱਧ ਸਮੇਂ ਵਾਲੇ ਸਨ। ਬਰਸਾਤ ਦੇ ਦਿਨੀਂ ਇਹ ਕੰਮ ਹੋਰ ਵੀ ਔਖਾ ਹੋ ਜਾਂਦਾ ਸੀ। ਮੇਘਾਲਿਆ ਜਿਹੜਾ ਬਾਹਰਲੀ ਦੁਨੀਆ ਵਿਚ ਬੱਦਲਾਂ ਦੇ ਨਿਵਾਸ ਅਸਥਾਨ ਦੇ ਰੂਪ ਵਿਚ ਜਾਣਿਆ ਜਾਂਦਾ ਹੈ ਦੀ ਪ੍ਰੰਪਰਾਂ ਅਨੁਸਾਰ ਇਹ ਜ਼ਰੂਰੀ ਹੈ ਕਿ ਜਿਸ ਦਿਨ ਕਿਸੇ ਦੀ ਮੌਤ ਹੋਵੇ ਉਸ ਦੇ ਸੰਸਕਾਰ ਲਈ ਜੰਗਲ ਤੋਂ ਲੱਕੜ ਵੀ ਉਸੇ ਦਿਨ ਹੀ ਪ੍ਰਾਪਤ ਕੀਤੀ ਜਾਏ ਤੇ ਅਗਲੇ ਦਿਨ ਅਗਨੀ ਭੇਂਟ ਕਰ ਦਿਤਾ ਜਾਵੇ। ਇਹ ਪ੍ਰੰਪਰਾ ਮੇਘਾਲਿਆ ਦਾ ਇਤਿਹਾਸ ਸ਼ੁਰੂ ਹੋਣ ਤੋਂ ਲੈ ਕੇ ਅੱਜ ਤਕ ਚਲੀ ਆ ਰਹੀ ਹੈ ਪਰ ਆਧੁਨਿਕ ਯੁਗ ਵਿਚ ਇਹ ਜ਼ਰੂਰ ਮਹਿਸੂਸ ਕੀਤਾ ਜਾ ਰਿਹਾ ਸੀ ਕਿ ਇਹ ਰਿਵਾਜ ਲੋਕਾਂ ਉਤੇ ਬਹੁਤ ਭਾਰ ਪਾਉਂਦਾ ਹੈ,

ਵਾਤਾਵਰਣ ਲਈ ਵੀ ਸੁਖਾਵਾਂ ਨਹੀਂ। ਇਸ ਨਾਲ ਜ਼ਿਆਦਾ ਦਰੱਖਤ ਕੱਟੇ ਜਾ ਰਹੇ ਹਨ ਤੇ ਤਕਰੀਬਨ ਗਿੱਲੀ ਲੱਕੜ ਦਾ ਧੂੰਆਂ ਬੜਾ ਹਾਨੀਕਾਰਕ ਹੁੰਦਾ ਹੈ।

ਕਾਮਲੇਬ ਚੁਲਾਈ ਨੇ ਖੋਜ ਜਾਰੀ ਰੱਖੀ, ਅੰਤ 1995 ਵਿਚ ਉਸਨੇ ਆਪਣੀ ਕਾਢ ਦਾ ਇਕ ਨਮੂਨਾ ਤਿਆਰ ਕੀਤਾ - ਇਹੀ ਨਮੂਨਾ ਸੀ ਜਿਸ ਨੇ ਸਮਾਂ ਪਾ ਕੇ ਸਾਰੇ ਜੋਵਾਈ ਰਿਲਜ਼ ਦੇ ਇਲਾਕੇ ਵਿਚ ਅੰਤਿਮ ਸੰਸਕਾਰ ਦੇ ਤਰੀਕਿਆਂ ਵਿਚ ਇਕ ਸਿਫਤੀ ਤਬਦੀਲੀ ਲਿਆ ਕੇ ਰੱਖ ਦਿਤੀ। ਪਰ ਰੂੜੀਵਾਦੀ ਲੋਕਾਂ ਨੇ ਵੀ ਤੇ ਉਸਦੇ ਆਪਣੇ ਜੈਤੀਆਂ ਕਬੀਲੇ ਦੀ ਇਕ ਧੜਵੈਲ ਸਮਾਜਿਕ-ਧਾਰਮਿਕ ਸੰਸਥਾਂ 'ਸੇਨ ਰੈਜ ਜੋਵਾਈ' ਨੇ ਵੀ ਇਸ ਖਿਆਲ ਨੂੰ ਰੱਦ ਕਰ ਦਿੱਤਾ ਕਿਉਂਕਿ ਸਾਰਿਆਂ ਨੂੰ ਕਿਸੇ ਪੁਰਾਣੇ ਤਰੀਕੇ ਦੀ ਥਾਂ ਤੇ ਕੋਈ ਨਵਾਂ ਤਰੀਕਾ ਅਪਨਾਉਣ ਲੱਗਿਆ ਕਈ ਸ਼ੰਕਾਵਾਂ ਸਤਾਉਣ ਲੱਗਦੀਆਂ ਹਨ। ਖਰਚ ਦਾ ਵੀ ਪੂਰਾ ਅਨੁਮਾਨ ਨਹੀਂ ਸੀ। ਮਿ. ਚੁਲਾਈ ਨੇ ਇਸ ਮੁਢਲੀ ਰੁਕਾਵਟ ਕਾਰਨ ਦਿਲ ਨਾ ਛੱਡਿਆ। ਉਹ ਹਰ ਸੰਭਵ ਮੌਕੇ ਲੋਕਾਂ ਨੂੰ ਆਪਣੇ ਵਿਸ਼ਵਾਸ ਬਾਰੇ ਪ੍ਰੇਰਿਤ ਕਰਨ ਦਾ ਯਤਨ ਕਰਦਾ ਰਿਹਾ। ਅਖੀਰ ਉਹ 1999 ਵਿਚ ਸਫਲ ਹੋ ਗਿਆ ਜਦੋਂ ਇਕ ਅਗਾਂਹਵਧੂ ਨੇਤਾ 'ਸੇਨ ਰੈਜ ਜੋਵਾਈ' ਦੇ ਜਨਰਲ ਸਕੱਤਰ ਬਣੇ। ਉਸ ਵਕਤ ਉਸਦੀ ਪ੍ਰਯੋਜਨਾ ਨੂੰ ਹਰੀ ਝੰਡੀ ਵਿਖਾ ਦਿਤੀ ਗਈ ਭਾਵੇਂ ਕਿ ਫਿਰ ਵੀ ਇਸਦਾ ਕਈ ਪਾਸਿਆਂ ਤੋਂ ਵਿਰੋਧ ਕੀਤਾ ਗਿਆ। ਲੰਬੀ ਚੁੰਝ ਚਰਚਾ ਮਗਰੋਂ ਅਖੀਰ 2001 ਵਿਚ ਇਕ ਵੱਡੇ ਇਕੱਠ ਦਾ ਪ੍ਰਬੰਧ ਕੀਤਾ ਗਿਆ ਜਿਸ ਵਿਚ ਸ਼ੁਰੂ ਵਿਚ ਲੋੜੀਂਦੀ ਤਿੰਨ ਲੱਖ ਰੁਪੈ ਦੀ ਰਕਮ ਜਮ੍ਹਾਂ ਕਰ ਲਈ ਗਈ। ਫਿਰ ਹਾਂ ਪੱਖੀ ਸਿੱਟਿਆਂ ਮਗਰੋਂ ਲੋਕਾਂ ਵਲੋਂ ਤੇ ਸੰਸਥਾਂ ਵਲੋਂ ਕੰਮ ਚਲਾਉਣ ਲਈ ਹੋਰ ਰਕਮਾਂ ਵੀ ਮਿਲਦੀਆਂ ਰਹੀਆਂ। ਅਸਲ ਕੰਮ 2002 ਵਿਚ ਸ਼ੁਰੂ ਹੋਇਆ ਤੇ 2003 ਵਿਚ ਪੂਰਾ ਕਰ ਲਿਆ ਗਿਆ।

ਸਾਰੇ ਢਾਂਚੇ ਉਤੇ ਲਗਪਗ 15 ਲੱਖ ਰੁਪਏ ਦਾ ਖਰਚ ਆਇਆ ਸੀ। ਦਾਹ-ਸੰਸਕਾਰ ਭੱਠੀ ਇਕ ਮੁੱਖ ਕਮਰੇ ਅਤੇ ਇਕ ਚਿਮਨੀ ਉਤੇ ਅਧਾਰਿਤ ਹੈ ਜਿਸ ਉਤੇ 7 ਲੱਖ ਰੁਪੈ ਖਰਚ ਆਏ। ਇਮਾਰਤ ਵਿਚ ਵਰਤਿਆ ਗਿਆ ਸਾਰਾ ਸਾਮਾਨ ਸਥਾਨਕ ਤੌਰ ਤੇ ਪ੍ਰਾਪਤ ਕੀਤਾ ਗਿਆ ਹੈ ਛੁੱਟ ਦਾਹ-ਸੰਸਕਾਰ ਭੱਠੀ ਦੀਆਂ ਕੰਧਾਂ ਲਈ ਨਾ ਸੜਨ ਵਾਲੀਆਂ ਇੱਟਾਂ ਦੇ, ਜੋ ਦੁਰਗਾਪੁਰ (ਪੱਛਮੀ ਬੰਗਾਲ) ਤੋਂ ਮੰਗਵਾਈਆਂ ਗਈਆਂ ਸਨ। ਹੁਣ ਇਹ ਨਵਾਂ ਸਿਵਾ ਤਿਆਰ ਸੀ, ਮਈ 2003 ਵਿਚ ਜੋਵਾਈ ਸ਼ਹਿਰ ਦੇ ਲੋਕਾਂ ਨੇ ਇਸ ਨੂੰ ਸਵੀਕਾਰ ਵੀ ਕਰ ਲਿਆ ਜਿਹੜਾ ਸ਼ਹਿਰ ਵਿਚ ਵਸਦੇ ਤਕਰੀਬਨ ਤਿੰਨ ਲੱਖ ਲੋਕਾਂ ਦੀਆਂ ਲੋੜਾਂ ਪੂਰੀਆਂ ਕਰੇਗਾ।

ਇਹ ਦਾਹ-ਸੰਸਕਾਰ ਭੱਠੀ ਲੱਕੜਾਂ ਦੀਆਂ ਚਿਤਾਵਾਂ ਵਾਲੇ ਆਮ ਖੁਲ੍ਹੇ ਸਿਵਿਆਂ ਵਿਚ ਕੁਝ ਸੁਧਾਰ ਕਰਕੇ ਬਣਾਇਆ ਗਿਆ ਹੈ। ਜਾਪਦਾ ਹੈ ਕਿ ਇਹ ਰਿਵਾਇਤੀ ਸਿਵਿਆਂ ਦਾ ਇਕ ਬਿਜਲੀ ਤੇ ਦੂਜੇ ਖੁਲ੍ਹੇ, ਦਾ ਮਿਸ਼ਰਣ ਹੈ। ਇਸ ਵਿਚ ਇਕ ਛੋਟੇ ਜਿਹੇ ਅਗਨ ਭੱਠੀ ਕਮਰੇ ਦਾ ਤੇ ਉਸ ਲਈ ਇਕ ਚਿਮਨੀ ਦੀ ਵਿਵਸਥਾ ਕਰਕੇ ਇਹ ਯਕੀਨੀ ਬਣਾਇਆ ਗਿਆ ਹੈ ਕਿ ਮ੍ਰਿਤਕ ਸਰੀਰ ਸਵਾ ਕੁ ਘੰਟੇ ਵਿਚ ਰਾਖ ਬਣ ਜਾਏਗਾ ਕਿਉਂਕਿ ਅਗਨ ਭੱਠੀ ਕਮਰੇ ਵਿਚ ਅੱਗ ਬਹੁਤ ਤੇਜ਼ ਹੋਵੇਗੀ, ਇਸ ਲਈ ਉਸ ਦੀਆਂ ਕੰਧਾਂ ਉਤੇ ਨਾ ਬਲਣ ਵਾਲੀਆਂ ਇੱਟਾਂ ਲਾਈਆਂ ਗਈਆਂ ਹਨ ਇਨ੍ਹਾਂ ਇੱਟਾਂ ਨਾਲ ਅੰਦਰ ਦੀ ਗਰਮੀ ਬਾਹਰ ਮਹਿਸੂਸ ਨਹੀਂ ਹੁੰਦੀ। ਸਾਰਾ ਢਾਂਚਾ ਲਗਪਗ 50 ਫੁੱਟ ਲੰਮਾ ਤੇ 30 ਫੁੱਟ ਚੌੜਾ ਹੈ। ਇਹ ਪੈਮਾਇਸ਼ ਇਸ ਦੇ ਸੱਭ ਤੋਂ ਵੱਡੇ ਹਿੱਸਿਆਂ ਦੀ ਹੈ। ਲੰਬਾਈ ਵਾਲੇ ਪਾਸਿਓ ਇਸ ਨੂੰ ਦੋ ਹਿੱਸਿਆਂ ਵਿਚ ਵੰਡਿਆਂ ਗਿਆ ਹੈ। ਇਕ ਹਿੱਸੇ ਵਿਚ ਇਕ ਆਰਾਮ ਕਮਰਾ ਹੈ ਤੇ ਦੂਜੇ ਵਿਚ ਅਗਨ-ਕੁੰਡ। ਅਗਨੀ ਕਮਰਾ 14 ਬਾਈ 14 ਫੁੱਟ ਦਾ ਹੈ ਜਿਸਦੇ ਵਿਚੋਂ-ਵਿਚ ਮ੍ਰਿਤਕ ਸਰੀਰ ਰੱਖਣ ਦੀ ਥਾਂ ਹੈ ਜਿਹੜੀ ਇਕ ਪਾਸੇ ਖੁਲ੍ਹੀ ਹੈ ਤੇ ਦੂਜੇ ਪਾਸੇ ਇਕ 36 ਫੁੱਟ ਉੱਚੀ ਚਿਮਨੀ ਨਾ ਜੁੜੀ ਹੋਈ ਹੈ। ਚਿਮਨੀ ਉਤੇ ਇਕ ਢੱਕਣ ਹੈ ਜਿਸਨੂੰ ਅੰਗੀਠੇ ਦੇ ਅੰਦਰ ਤਪਸ਼ ਘੱਟ-ਵੱਧ ਕਰਨ ਅਤੇ ਅੱਗ ਦੀਆਂ ਲਪਟਾਂ ਨੂੰ ਤੇਜ਼ ਜਾਂ ਮੱਠਾ ਕਰਨ ਲਈ ਬਾਹਰੋਂ ਚਲਾਇਆ ਜਾ ਸਕਦਾ ਹੈ। ਹਵਾ ਦੀ ਬੇਰੋਕ-ਟੋਕ ਅਵਾਜਾਈ ਲਈ ਕਮਰੇ ਦੇ ਦੋਵੀਂ ਪਾਸੇ ਦੋ ਛੋਟੇ-ਛੋਟੇ ਛੇਕ ਹਨ। ਖ਼ੁਦ ਅੰਗੀਠਾ ਤਕਰੀਬਨ 5 ਫੁੱਟ ਉੱਚਾ ਤੇ 8 ਫੁੱਟ ਲੰਬਾ ਹੈ। ਜਿਵੇਂ ਦੱਸਿਆ ਜਾ ਚੁੱਕਾ ਹੈ, ਇਸ ਦੀਆਂ ਕੰਧਾਂ 'ਤੇ ਅੱਗ ਸਹਿਣ ਵਾਲੀਆਂ ਇੱਟਾਂ ਲੱਗੀਆ ਹੋਈਆ ਹਨ। ਇਸ ਦੇ ਉੱਪਰ ਲਾਹੀਆਂ ਜਾ ਸਕਣ ਵਾਲੀਆਂ 5 ਲੋਹੇ ਦੀਆਂ ਚਾਦਰਾਂ ਹਨ। ਹੇਠਾਂ ਵੀ ਏਸੇ ਤਰ੍ਹਾਂ ਦੀਆਂ 5 ਲੋਹੇ ਦੀਆਂ ਚਾਦਰਾਂ ਹਨ ਤੇ ਉਨ੍ਹਾਂ ਦੇ ਨਾਲ-ਨਾਲ ਹੀ 5 ਹਟਾਈਆਂ ਜਾ ਸਕਣ ਵਾਲੀਆਂ ਲੋਹੇ ਦੀਆਂ ਗਰਿੱਲਾਂ ਹਨ। ਜ਼ਮੀਨ ਦੀ ਪੱਧਰ ਉਤੇ ਥਾਂ ਲਗਪਗ 6 ਫੁੱਟ ਦੀ ਡੂੰਘਾਈ ਤਕ ਗ੍ਰੇਨਾਈਟ ਪੱਥਰਾਂ ਨਾਲ, ਜੋ ਸਥਾਨਕ ਤੌਰ ਤੇ ਉਪਲੱਬਧ ਸਨ, ਭਰੀ ਹੋਈ ਹੈ। ਅਗਨੀ ਕਮਰੇ ਦੇ ਅੰਦਰ ਮ੍ਰਿਤਕ ਸਰੀਰ ਗ੍ਰਿੱਲਾਂ ਦੇ ਉਪਰ ਰੱਖਕੇ ਸੀਮਤ ਲੱਕੜਾਂ ਨਾਲ ਢੱਕ ਦਿੱਤੇ ਜਾਂਦੇ ਹਨ। ਮਗਰੋਂ ਲੋਹੇ ਦੀਆਂ ਚਾਦਰਾਂ ਅੰਗੀਠੇ ਦੇ ਉੱਪਰ ਰੱਖ ਕੇ ਸਾਰੇ ਢਾਂਚੇ ਨੂੰ ਢਕ ਦਿੱਤਾ ਜਾਂਦਾ ਹੈ ਛੁਟ ਉਸਦੇ ਮੂੰਹ ਦੇ ਜੋ ਖੁਲ੍ਹਾ ਰੱਖਿਆ ਜਾਂਦਾ ਹੈ। ਇਸ ਤੋਂ ਮਗਰੋਂ ਚਿਤਾ ਨੂੰ ਅੱਗ ਵਿਖਾ ਦਿਤੀ ਜਾਂਦੀ ਹੈ, ਚਿਮਨੀ ਦਾ ਢੱਕਣ ਵਰਤ ਕੇ ਤਪਸ਼ ਅਤੇ ਲਾਂਬੂਆਂ ਦੀ ਤੀਬਰਤਾ ਨੂੰ ਕਾਬੂ ਵਿਚ ਰੱਖਿਆ ਜਾਂਦਾ ਹੈ। ਤਕਰੀਬਨ ਸਵਾ ਘੰਟੇ ਵਿਚ ਮ੍ਰਿਤ ਸਰੀਰ ਸੜ ਕੇ ਸੁਆਹ ਹੋ ਜਾਂਦਾ ਹੈ। ਉਪਰੰਤ ਗਰਿੱਲਾਂ ਤੇ ਲੋਹੇ ਦੀਆਂ ਚਾਦਰਾਂ ਨੂੰ ਹਟਾ ਦਿੱਤਾ ਜਾਂਦਾ ਹੈ। ਜਿਹਨਾਂ ਨੂੰ ਪਾਣੀ ਛਿੜਕ ਕੇ ਠੰਡਾ ਕਰ ਲਿਆ ਜਾਂਦਾ ਹੈ ਅਤੇ ਚਾਦਰਾਂ ਤੋਂ ਫੁੱਲ ਅਤੇ ਰਾਖ ਵੱਖ-ਵੱਖ ਕਰਕੇ ਸਬੰਧਿਤ ਪ੍ਰੀਵਾਰ ਨੂੰ ਸੌਂਪ ਦਿੱਤੇ ਜਾਂਦੇ ਹਨ। ਅਗਨ ਭੱਠੀਆਂ ਬਾਰੇ ਤਜਰਬਾ ਰੱਖਦੇ ਇਕ ਸੀਨੀਅਰ ਇੰਜਨੀਅਰ ਦੇ ਜਾਇਜੇ ਅਨੁਸਾਰ ਇਹ ਕਾਢ ਨਿਸਚਿਤ ਰੂਪ ਵਿਚ ਅੰਤਿਮ ਸੰਸਕਾਰ ਪ੍ਰਚੱਲਤ ਤਰੀਕਿਆਂ ਤੋਂ ਇਕ ਅਗਾਂਹ ਵੱਲ ਕਦਮ ਹੈ। ਇਸ ਲੱਕੜ ਨਾਲ ਦੀ ਖੱਪਤ ਦੀ ਕਾਫੀ ਬੱਚਤ, ਖਰਚ ਘਟਾਉਣ ਤੋਂ ਇਲਾਵਾ, ਊਰਜਾ, ਸਮਾਂ ਅਤੇ ਕੁਦਰਤੀ ਸਾਧਨਾ ਦੀ ਸੰਭਾਲ ਵਿਚ ਵੀ ਮਦਦ ਕਰੇਗੀ ਅਤੇ ਵਾਤਾਵਰਣ ਵੀ ਬਹੁਤ ਘੱਟ ਪ੍ਰਭਾਵਿਤ ਹੋਵੇਗਾ।





# ਸੁਨਾਮ

1. ਇੱਥੋਂ ਨੇੜਲੇ ਪਿੰਡਾਂ ਚੱਠੇ ਨਕਟੇ ਅਤੇ ਅਕਾਲਗੜ੍ਹ ਦੀਆਂ ਪੰਚਾਇਤਾਂ ਅਤੇ ਸਮੂਹ ਅਗਾਂਹਵਧੂ ਲੋਕਾਂ ਦੇ ਸਹਿਯੋਗ ਨਾਲ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਤਰਕਸ਼ੀਲ ਸੋਸਾਇਟੀ ਪੰਜਾਬ ਰਜਿ: ਦੀ ਇਕਾਈ ਸੁਨਾਮ ਵੱਲੋਂ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸਦੀ ਸ਼ੁਰੂਆਤ ਮੇਲੇ ਤੋਂ ਇਕ ਦਿਨ ਪਹਿਲਾਂ ਆਲੇ-ਦੁਆਲੇ ਦੇ 5-6 ਪਿੰਡਾਂ ਵਿਚ ਚੇਤਨਾ ਕਾਫਲਾ ਕੱਢਿਆ ਗਿਆ ਜਿਸਦੀ ਅਗਵਾਈ ਐਡਵੋਕੇਟ ਹਰਿੰਦਰ ਲਾਲੀ ਨੇ ਅੱਖਾਂ 'ਤੇ ਪੱਟੀ ਬੰਨ ਕੇ ਮੋਟਰਸਾਇਕਲ ਚਲਾਉਂਦੇ ਹੋਏ ਕੀਤੀ। ਮੇਲੇ ਦੀ ਪ੍ਰਧਾਨਗੀ ਦੋਵਾਂ ਪਿੰਡਾਂ ਦੇ ਸਰਪੰਚਾਂ ਰੁਪਿੰਦਰਪਾਲ ਸਿੰਘ ਪੱਪੀ ਅਤੇ ਕੁਲਦੀਪ ਸਿੰਘ ਡਿੱਕੀ ਨੇ ਸਾਂਝੇ ਤੌਰ ਤੇ ਕੀਤੀ ਜਦੋਂ ਕਿ ਮਹਿੰਦਰ ਸਿੰਘ ਸਿੱਧੂ ਅਤੇ ਪ੍ਰਿੰਸੀਪਲ ਗੁਰਦੇਵ ਸਿੰਘ ਨੇ ਵਿਸ਼ੇਸ਼ ਤੌਰ ਤੇ ਸ਼ਿਰਕਤ ਕੀਤੀ। ਭੋਲਾ ਸਿੰਘ ਸ਼ੇਰੋਂ ਨੇ ਇਨਕਲਾਬੀ ਗੀਤਾਂ ਨਾਲ ਸ਼ੁਰੂਆਤ ਕੀਤੀ ਅਤੇ ਬੇਟੀ ਕੁਲਵਿੰਦਰ ਕੌਰ ਨੇ ਗੀਤ 'ਪੁੱਤ ਬਣ ਕੇ ਕਮਾਓ ਘਰ ਤੇਰੇ, ਚਿੱਤ ਨਾ ਡੁਲਾਈਂ ਬਾਬਲਾ' ਗਾਂ ਕੇ ਕੀਤੀ। ਲਾਭ ਸਿੰਘ ਛਾਜਲਾ ਨੇ ਲੋਕਾਂ ਨੂੰ ਅਧਿਆਤਮਕ ਸੋਚ ਤੋਂ ਖਹਿੜਾ ਛੁਡਵਾ ਕੇ ਵਿਗਿਆਨ ਦੇ ਲੜ ਲੱਗਣ ਲਈ ਪ੍ਰੇਰਿਆ।

ਲੋਕ ਕਲਾ ਮੰਚ ਜ਼ੀਰਾ ਦੀ ਟੀਮ ਵੱਲੋਂ ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਹੇਠ 'ਪੰਡਤ ਬਲਾਕੀ ਰਾਮ', ਕੋਰੀਓਗ੍ਰਾਫੀ 'ਮੈਨੂੰ ਕੁੱਖ 'ਚ ਨਾ ਕਤਲ ਕਰਾ' ਅਤੇ 'ਕਰਜ਼ੇ ਦਾ ਭਾਰ' ਦੀ ਵਧੀਆ ਪੇਸ਼ਕਾਰੀ ਕੀਤੀ। ਸ਼ੌਕੀਨ ਕਲੱਬ ਸੁਨਾਮ ਵੱਲੋਂ ਭੰਗੜਾ ਪੇਸ਼ ਕੀਤਾ ਗਿਆ। ਜਾਦੂ ਦੇ ਟ੍ਰਿਕਾਂ ਵੀ ਦਿਖਾਏ ਗਏ। ਮੇਲੇ ਦਾ ਸੰਚਾਲਨ ਜੋਨ ਮੀਡੀਆ ਇੰਚਾਰਜ ਐਡਵੋਕੇਟ ਹਰਿੰਦਰ ਲਾਲ ਨੇ ਕੀਤਾ।

2. ਕੁਝ ਅਖਬਾਰਾਂ ਵਿਚ ਪਿਛਲੇ ਦਿਨੀਂ ਨੇੜੇ ਪਿੰਡ ਖੇਤਲਾ ਦੇ ਨੇੜੇ ਨਹਿਰ ਨਜ਼ਦੀਕ ਟਾਹਲੀ ਉੱਪਰ ਸੱਪਾਂ ਦੇ ਰਹਿਣ ਦੀਆਂ ਖਬਰਾਂ ਵਾਰੇ ਗੰਭੀਰ ਨੋਟਿਸ ਲੈਂਦਿਆਂ ਹੋਇਆਂ ਤਰਕਸ਼ੀਲ ਜਾਂਚ ਪੜਤਾਲ ਕਰਨ ਲਈ ਟੀਮ ਬਣਾਈ ਗਈ ਜਿਸ ਵਿਚ ਹਰਿੰਦਰ ਲਾਲੀ, ਲਾਭ ਸਿੰਘ ਛਾਜਲਾ, ਮਨਪ੍ਰੀਤ ਰਾਣਾ, ਹਰਮੇਸ਼ ਮੇਸ਼ੀ, ਅਸ਼ਵਨੀ ਪ੍ਰਿੰਸ, ਹਰਬੰਸ ਛਾਜਲੀ, ਸੁਖਵੰਤ ਸਿੰਘ, ਸੁਰੇਸ਼ ਬਾਂਸਲ ਨੂੰ ਸ਼ਾਮਲ ਕੀਤਾ ਗਿਆ। ਟੀਮ ਨੇ ਸਵੇਰੇ ਛਾਜਲੀ ਜਾ ਕਿ ਮੌਕੇ ਤੇ ਪੜਤਾਲ ਕੀਤੀ, ਉਥੇ ਆਲੇ-ਦੁਆਲੇ ਤੋਂ ਵੀ ਤੱਥਾਂ ਦੀ ਘੋਖ ਕਰਕੇ ਇਹ ਸਿੱਟਾ ਕੱਢਿਆ ਕਿ ਇਹ ਕੋਈ ਚਮਤਕਾਰੀ ਘਟਨਾ ਨਹੀਂ ਹੈ ਬਲਕਿ ਵਿਗਿਆਨਕ ਵਰਤਾਰਾ ਹੀ ਹੈ।

ਇਸ ਮੌਕੇ ਤੇ ਪੱਤਰਕਾਰਾਂ ਨਾਲ ਗੱਲ ਕਰਦਿਆਂ ਮੀਡੀਆ ਇੰਚਾਰਜ ਹਰਿੰਦਰ ਲਾਲੀ ਨੇ ਕਿਹਾ ਕਿ ਅਜਿਹੀਆਂ ਅੰਧਵਿਸ਼ਵਾਸ ਜਾਂ ਡਰ-ਵਹਿਮ ਫੈਲਾਉਣ ਵਾਲੀਆਂ ਖਬਰਾਂ ਭੇਜਣ ਤੋਂ ਪਹਿਲਾਂ ਤਰਕਸ਼ੀਲ ਮੈਂਬਰਾਂ ਦਾ ਪੱਖ ਸੁਣ-ਸਮਝ ਕੇ ਹੀ ਕਵਰੇਜ ਕਰਨ। ਉਨ੍ਹਾਂ ਕਿਹਾ ਕਿ ਮੌਸਮ ਦੀ ਤਬਦੀਲੀ ਕਾਰਨ ਸੱਪਾਂ ਦਾ ਦਰਖਤਾਂ ਉਪਰ ਚੜ੍ਹਨਾ ਕੋਈ ਅਲੋਕਾਰੀ ਘਟਨਾ ਨਹੀਂ, ਨਾ ਹੀ ਸੱਪਾਂ ਦੀ ਗਿਣਤੀ ਦਾ ਜ਼ਿਆਦਾ ਹੋਣਾ ਖਾਸ ਕਰਕੇ ਉਜਾੜ ਜਿਹੀ ਥਾਂ ਤੇ ਕੋਈ ਨਵੀਂ ਗੱਲ ਨਹੀਂ।

3. ਮਾਰਕੀਟ ਕਮੇਟੀ ਸੁਨਾਮ ਦੇ ਸਾਬਕਾ ਚੇਅਰਮੈਨ ਪ੍ਰਿਤਪਾਲ ਸਿੰਘ ਹਾਂਢਾ ਤੋਂ ਪਤਾ ਲੱਗਿਆ ਕਿ ਸੁਨਾਮ ਦੇ ਚੁਹੱਟੇ ਬਜ਼ਾਰ ਨੇੜੇ ਸਥਿਤ ਇਕ ਪ੍ਰਾਚੀਨ ਮੰਦਰ ਦੀਆਂ ਕੰਧਾਂ ਵਿਚੋਂ ਪਾਣੀ ਬਰਸ ਰਿਹਾ ਹੈ। ਜਿਸਨੂੰ ਲੋਕਾਂ ਵਿਚ ਸਬੰਧਤ ਦੇਵਤੇ ਦੀ ਕਰੋਪੀ ਦੇ ਤੌਰ ਤੇ ਪ੍ਰਚਾਰਦੇ ਹੋਏ ਲੋਕਾਂ ਨੂੰ ਦਾਨ-ਪੁੰਨ ਕਰਨ ਲਈ ਡਰਾਉਣ ਵਾਲੇ ਤਰੀਕੇ ਨਾਲ ਤਿਆਰ ਕੀਤਾ ਜਾ ਰਿਹਾ ਹੈ। ਮਾਮਲੇ ਦੀ ਗੰਭੀਰਤਾ ਨੂੰ ਸਮਝਦਿਆਂ ਹੋਇਆ ਇਕਾਈ ਸੁਨਾਮ ਦੀ ਟੀਮ ਜਿਸ ਵਿਚ ਹਰਿੰਦਰ ਲਾਲੀ, ਜੋਨ ਵਿੱਤ ਮੁਖੀ ਲਾਭ ਸਿੰਘ ਛਾਜਲਾ, ਮਨੋਰੋਗ ਵਿਭਾਗ ਮੁਖੀ ਪਵਨ ਕੁਮਾਰ ਅਤੇ ਭੋਲਾ ਸਿੰਘ ਸ਼ੇਰੋਂ ਸ਼ਾਮਲ ਹੋਏ ਅਤੇ ਘਟਨਾ ਅਸਥਾਨ ਦਾ ਦੌਰਾ ਉਥੋਂ ਦੀ ਮਰਿਆਦਾ ਦਾ ਖਿਆਲ ਰੱਖਦੇ ਹੋਏ ਕੀਤਾ ਅਤੇ ਚਾਂਜ ਪੜਤਾਲ ਕੀਤੀ ਜਿਸ ਦੌਰਾਨ ਇਹ ਤੱਥ ਸਪਸ਼ਟ ਹੋਇਆ ਕਿ ਉਥੇ ਕੋਈ ਚਮਤਕਾਰ ਨਹੀਂ ਵਾਪਰਿਆ ਬਲਕਿ ਪਾਣੀ ਸਿੰਮਣ ਦੇ ਕਈ ਭੌਤਿਕ ਕਾਰਨ ਹਨ। ਜਿਵੇਂ ਕਿ ਛੱਤ ਉੱਪਰ ਪਈ ਪਾਣੀ ਦੀ ਟੈਂਕੀ ਕੋਲ ਕੰਧ ਦੇ ਬਨੇਰੇ ਵਿਚ ਇਕ ਪਿੱਪਲ ਦੇ ਦਰਖਤ ਦੀਆਂ ਜੜਾਂ ਕੋਲ ਪਾਣੀ ਵਾਲੇ ਪਾਈਪ ਦਾ ਲਗਾਤਾਰ ਲੀਕ ਕੀਤਾ ਹੋਇਆ ਪਾਣੀ ਕੰਧਾਂ ਵਿਚ ਚਲਿਆ ਗਿਆ, ਪਿਛਲੇ ਦਿਨੀਂ ਹੋਈ ਲਗਾਤਾਰ ਬਾਰਸ਼ ਦਾ ਪਾਣੀ ਕੰਧਾਂ ਵਿਚ ਚਲਿਆ ਜਾਣਾ, ਛੱਤ ਉਪਰ ਪਈ ਕਾਫੀ ਸਾਰੀ ਬਰੇਤੀ ਅਤੇ ਇੱਟਾਂ ਦੇ ਪਏ ਢੇਰ ਵਿਚ ਜਮ੍ਹਾ ਹੋ ਚੁੱਕੇ ਪਾਣੀ ਦਾ ਵੀ ਕੰਧਾਂ ਵਿਚ ਚਲਿਆ ਜਾਣਾ, ਕੰਧਾਂ ਉਪਰ ਪਾਲਿਸ਼ ਸ਼ੁਦਾ ਮਾਰਬਲ ਲੱਗੇ ਹੋਣ ਕਾਰਨ ਅਤੇ ਧਾਰਮਿਕ ਅਸਥਾਨ ਦੇ ਦਰਵਾਜ਼ੇ ਖਿੜਕੀਆਂ ਦਾ ਸਾਰਾ ਦਿਨ ਬੰਦ ਰਹਿਣ ਕਾਰਨ ਕੰਧਾਂ ਵਿਚਲੇ ਪਾਣੀ ਦਾ ਜੋ ਪਹਿਲਾਂ ਤੋਂ ਹੀ ਉਪਰੋਂ ਰਿਸ ਕੇ ਆਇਆ ਸੀ ਦਾ ਵਾਸ਼ਪੀਕਰਨ ਨਾ ਹੋਣਾ। ਜਿਸ ਕਾਰਨ ਕੰਧਾਂ ਵਿਚੋਂ ਕਿਸੇ ਕਿਸੇ ਥਾਂ ਤੋਂ ਪਾਣੀ ਰਿਸ ਕੇ ਬਾਹਰ ਆ ਗਿਆ ਸੀ। ਪੜਤਾਲੀਆ ਰਿਪੋਰਟ ਦੇ ਸਿੱਟਿਆਂ ਤੋਂ ਆਮ ਲੋਕਾਈ ਨੂੰ ਅਖਬਾਰਾਂ ਰਾਹੀਂ ਜਾਣੂ ਕਰਵਾ ਕੇ ਉਨ੍ਹਾਂ ਦੇ ਲਾਈਲੱਗ ਮਨਾਂ ਵਿਚੋਂ ਡਰ ਕੱਢ ਦਿੱਤਾ ਗਿਆ।

## ਲਹਿਰਾ

ਨੇੜਲੇ ਪਿੰਡ ਲੇਹਲ ਖੁਰਦ ਵਿਖੇ ਤਰਕਸ਼ੀਲ ਸੋਸਾਇਟੀ ਦੀ ਲਹਿਰਾ ਇਕਾਈ ਵੱਲੋਂ ਪਿੰਡ ਦੇ ਰੌਸ਼ਨ ਦਿਮਾਗ ਅਤੇ ਅਗਾਂਹਵਧੂ ਨੌਜਵਾਨਾਂ ਵੱਲੋਂ ਸ਼ਹੀਦਾਂ ਨੂੰ ਸਮਰਪਿਤ ਚੌਥਾ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸਦੀ ਸ਼ੁਰੂਆਤ ਜੋਨ ਮੀਡੀਆ ਇੰਚਾਰਜ ਹਰਿੰਦਰ ਲਾਲੀ ਅਤੇ ਇਕਾਈ ਮੂਨਕ ਦੇ ਮੀਡੀਆ ਇੰਚਾਰਜ ਦਲਜੀਤ ਰਾਜੂ ਨੇ ਅੱਖਾਂ 'ਤੇ ਪੱਟੀਆਂ ਬੰਨ ਕੇ ਮੋਟਰਸਾਇਕਲ ਚਲਾਉਂਦੇ ਹੋਏ ਆਲੇ-ਦੁਆਲੇ ਦੇ ਪਿੰਡਾਂ ਵਿਚ ਚੇਤਨਾ ਕਾਫਲੇ ਦੀ ਅਗਵਾਈ ਕਰਦੇ ਹੋਏ ਕੀਤੀ। ਤਰਕਸ਼ੀਲ ਸੋਸਾਇਟੀ ਕੈਨੇਡਾ ਦੇ ਮੈਂਬਰ ਰਘਬੀਰ ਬਿਲਾਸਪੁਰੀ ਨੇ ਕਵਿਤਾ 'ਮੰਗਤੀ' ਪੇਸ਼ ਕੀਤੀ। ਮੁੱਖ ਬੁਲਾਰੇ ਰਜਿੰਦਰ ਭਦੌੜ ਨੇ ਪ੍ਰਭਾਵਸ਼ਾਲੀ ਤਕਰੀਰ ਕੀਤੀ। ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਵਿਚ 'ਪ੍ਰੇਤ', 'ਸੱਚੇ ਪਾਤਸ਼ਾਹ' ਅਤੇ 'ਹਨੇਰ ਕੋਠੜੀ' ਨਾਟਕ ਖੇਡੇ ਅਤੇ ਕੋਰੀਓਗ੍ਰਾਫੀ 'ਚੋਰਾਂ ਦੇ ਵਸ ਪੈ ਕੇ ਭਾਰਤ ਮਾਂ ਕੁਰਲਾਉਂਦੀ ਹੈ' ਪੇਸ਼ ਕੀਤੀ। ਜੋਗਿੰਦਰ ਸਿੰਘ ਉਗਰਾਹਾਂ ਵਲੋਂ ਮੌਜੂਦਾ ਕਿਸਾਨੀ ਘੋਲ ਤੇ ਚਾਨਣਾ ਪਾਇਆ ਗਿਆ।

ਸਟੇਜ ਤੋਂ ਆਪਣੇ ਕੋਲ ਚਮਤਕਾਰੀ ਅਤੇ ਗੈਬੀ ਸ਼ਕਤੀਆਂ ਦਾ ਦਾਅਵਾ ਕਰਨ ਵਾਲੇ ਲੋਕਾਂ ਨੂੰ ਵੰਗਾਰਦਾ ਹੋਇਆ ਪੰਜ ਲੱਖ ਰੁਪਏ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ, ਕੈਨੇਡਾ ਦੀ ਤਰਕਸ਼ੀਲ ਸੁਸਾਇਟੀ ਵੱਲੋਂ 25 ਹਜ਼ਾਰ ਡਾਲਰ ਅਤੇ ਟੋਰਾਂਟੋਂ ਦੀ ਤਰਕਸ਼ੀਲ ਸੁਸਾਇਟੀ ਵੱਲੋਂ 20 ਹਜ਼ਾਰ ਕੈਨੇਡੀਅਨ ਡਾਲਰ ਦੇ ਇਨਾਮ ਦੀ ਪੇਸਕਸ਼ ਕਰਦਿਆਂ ਹੋਇਆ ਇਕ ਪਰਚਾ ਵੰਡਿਆ ਗਿਆ।

## ਮੂਨਕ

1. ਮੂਨਕ ਵੱਲੋਂ ਯੂਥ ਸਪੋਰਟਸ ਕਲੱਬ ਰਾਮਪੁਰਾ ਗੁੱਜਰਾਂ ਅਤੇ ਸਮੂਹ ਅਗਾਂਹਵਧੂ ਲੋਕਾਂ ਦੀ ਮੱਦਦ ਨਾਲ ਸਰਕਾਰੀ ਸਕੂਲ ਵਿਖੇ ਤਰਕਸ਼ੀਲ ਮੇਲੇ ਦਾ ਪ੍ਰਬੰਧ ਕੀਤਾ ਗਿਆ ਜਿਸ ਤੋਂ 2 ਦਿਨ ਪਹਿਲਾਂ ਇਕਾਈ ਮੂਨਕ ਵੱਲੋਂ ਆਲੇ-ਦੁਆਲੇ ਦੇ ਪਿੰਡਾਂ ਵਿਖੇ ਚੇਤਨਾ ਕਾਫਲਾ ਕੱਢਿਆ ਗਿਆ ਜਿਸ ਦੌਰਾਨ ਮੇਲੇ ਵਿਚ ਆਉਣ ਦਾ ਸੱਦਾ ਦਿੱਤਾ। ਮੇਲੇ ਦਾ ਉਦਘਾਟਨ ਰਜਿੰਦਰ ਸਿੰਘ ਭਦਨੀ ਨੇ ਕੀਤਾ। ਪੀਪਲ ਥੀਏਟਰ ਪਾਤੜਾਂ ਵਲੋਂ ਸੁਖੀ ਦੀ ਨਿਰਦੇਸ਼ਨਾ ਹੇਠ 'ਤੇ ਦੇਵ ਪੁਰਸ਼ ਹਾਰ ਗਏ', 'ਪੰਡਤ ਬਲਾਕੀ ਰਾਮ' ਅਤੇ ਕੋਰੀਓਗ੍ਰਾਫੀ 'ਬਾਬਾ ਵੈਦ ਰੋਗੀਆਂ ਦਾ' ਅਤੇ 'ਧੀ ਦੀ ਪੁਕਾਰ' ਪੇਸ਼ ਕੀਤੀਆਂ ਗਈਆਂ। ਮੁੱਖ ਬੁਲਾਰੇ ਹਰੀ ਸਿੰਘ ਤਰਕ ਨੇ ਆਪਣੇ ਵਿਚਾਰ ਪੇਸ਼ ਕੀਤੇ।

2. ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਮੂਨਕ ਵਲੋਂ ਸਪੋਰਟਸ ਕਲੱਬ ਬੰਗਾ ਦੇ ਸਹਿਯੋਗ ਨਾਲ ਗੁਜਰਾ ਵਾਲੀ ਧਰਮਸ਼ਾਲਾ
ਵਿਚ ਵਿਸ਼ਾਲ ਤਰਕਸ਼ੀਲ ਮੇਲੇ ਦਾ ਪ੍ਰਬੰਧ ਕੀਤਾ ਗਿਆ। ਇਸ ਤੋਂ ਪਹਿਲਾਂ ਆਲੇ-ਦੁਆਲੇ ਦੇ ਪਿੰਡਾਂ ਵਿਚ ਚੇਤਨਾ ਕਾਫਲਾ ਕੱਢਿਆ
ਗਿਆ ਜਿਸ ਦੇ ਵਿਚ ਦਿਲਜੀਤ ਰਾਜੂ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾਇਆ ਅਤੇ ਪ੍ਰਚਾਰ ਕੀਤਾ। ਮੇਲੇ ਦਾ ਉਦਘਾਟਨ
ਨਿਰੰਜਨ ਸਿੰਘ ਭੂਟਾਲ ਅਕਾਲੀ ਆਗੂ ਨੇ ਕੀਤਾ ਅਤੇ ਪੀਪਲ ਥਿਏਟਰ ਪਾਤੜਾਂ ਵਲੋਂ ਸੁਖੀ ਦੀ ਨਿਰਦੇਸ਼ਨਾ ਹੇਠ 'ਤੇ ਦੇਵ ਪੁਰਸ਼ ਹਾਰ
ਗਏ', ਪੰਡਤ ਬਲਾਕੀ ਰਾਮ' ਅਤੇ ਕੋਰੀਓਗ੍ਰਾਫੀ 'ਬਾਬਾ ਵੈਦ ਰੋਗੀਆ ਦਾ' ਅਤੇ 'ਧੀ ਦੀ ਪੁਕਾਰ' ਪੇਸ ਕੀਤੀਆਂ ਗਈਆਂ। ਜਗਦੇਵ
ਕੰਮੋਮਾਜਰਾ ਵੱਲੋਂ ਜਾਦੂ ਦੇ ਟ੍ਰਿਕ ਦਿਖਾਏ ਗਏ। ਮੁਖ ਬੁਲਾਰੇ ਹਰੀ ਸਿੰਘ ਤਰਕ, ਮੇਘ ਰਾਜ ਮਿੱਤਰ ਤੇ ਰੋਹੀ ਰਾਮ ਨੇ ਆਪਣੇ ਵਿਚਾਰ ਪੇਸ਼
ਕੀਤੇ।

ਹਰਿੰਦਰ ਲਾਲੀ ਐਡਵੋਕੇਟ

## ਮਾਛੀਵਾੜਾ

ਮਾਛੀਵਾੜਾ ਇਲਾਕੇ ਵਿਚ ਇਹ ਅਫਵਾਹ ਫੈਲ ਗਈ ਕਿ ਇਕ ਕਰਾਮਾਤੀ ਗੜਬੀ ਗੜੀ ਦੇ ਕੋਲ ਰਹਿੰਦੇ ਪ੍ਰਵਾਸੀ ਮਜ਼ਦੂਰਾਂ ਦੀ
ਬਸਤੀ ਗੰਗਾ ਨਗਰ ਦੀ ਇਕ ਝੋਪੜੀ ਵਿਚ ਪ੍ਰਗਟ ਹੋਈ ਹੈ। ਜੇਕਰ ਕੋਈ ਬੱਚਾ ਇਸ ਗੜਬੀ ਵਿਚ ਹੱਥ ਪਾਉਂਦਾ ਹੈ ਤਾਂ ਉਸਦਾ ਹੱਥ ਵਿਚ
ਬਰਫੀ ਆਉਂਦੀ ਹੈ ਅਤੇ ਜੇਕਰ ਕੋਈ ਬਾਲਗ ਆਦਮੀ ਇਸ ਵਿਚ ਹੱਥ ਪਾਉਂਦਾ ਹੈ ਤਾਂ ਉਸਦੇ ਹੱਥ ਵਿਚ ਇਲਾਇਚੀ ਆਉਂਦੀ ਹੈ। ਜਦੋਂ
ਇਸ ਦੀ ਭਿਣਕ ਤਰਕਸ਼ੀਲਾਂ ਨੂੰ ਪਈ ਤਾਂ ਡਾ. ਹਰਿੰਦਰ ਪਿੰਕੀ ਅਤੇ ਸੁਖਵਿੰਦਰ ਸਿੰਘ ਇਸ ਗੜਬੀ ਦੀ ਪੜਤਾਲ ਕਰਨ ਲਈ ਪਹੁੰਚੇ।
ਜਦੋਂ ਉਥੇ ਜਾ ਕੇ ਦੇਖਿਆ ਤਾਂ ਉਸ ਜਗ੍ਹਾ ਤੇ 15-20 ਪ੍ਰਵਾਸੀ ਮਜ਼ਦੂਰ ਉਸ ਗੜਬੀ ਦੇ ਡਰ ਦਾ ਢੌਂਗ ਰਚ ਕੇ ਢੋਲਕੀ ਛੈਣੇ ਵਜਾ ਕੇ ਪਾਠ
ਪੂਜਾ ਕਰ ਰਹੇ ਸਨ। ਗੜਬੀ ਬਾਰੇ ਪੁੱਛਣ ਤੇ ਇਕ ਵੱਲੋਂ ਦੱਸਿਆ ਗਿਆ ਕਿ ਹਿਹ ਗੜਬੀ ਧਰਤੀ ਵਿਚੋਂ ਪ੍ਰਗਟ ਹੋਈ ਹੈ ਜਦੋਂ ਕਿ ਝੋਪੜੀ
ਦੇ ਮਾਲਕ ਨਾਗੇਸ਼ ਸਾਹਨੀ ਦਾ ਕਹਿਣਾ ਸੀ ਕਿ ਇਹ ਗੜਬੀ ਉਪਰੋਂ ਹਵਾ ਵਿਚੋਂ ਪ੍ਰਗਟ ਹੋਈ ਹੈ। ਜਦੋਂ ਆਉਣ ਜਾਂ ਪ੍ਰਗਟ ਹੁੰਦੀ ਨੂੰ ਦੇਖਣ
ਸਬੰਧੀ ਅਸੀਂ ਜਾਣਕਾਰੀ ਮੰਗੀ ਤਾਂ ਉਹਨਾਂ ਅਗਿਆਨਤਾ ਪ੍ਰਗਟਾਈ। ਉਹਨਾਂ ਦਾ ਕਹਿਣਾ ਸੀ ਕਿ ਅਸੀਂ ਤਾਂ ਇਸ ਦੇ ਡਰ ਕਾਰਨ ਹੀ
ਪਾਠ ਪੂਜਾ ਕਰ ਰਹੇ ਹਾਂ। ਗੜਬੀ ਦੀ ਪਰਖ ਕਰਨ ਲਈ ਗੜਬੀ ਨੂੰ ਚੁੱਕ ਕੇ ਝੋਪੜੀ ਤੋਂ ਬਾਹਰ ਲਿਆਂਦਾ ਤੇ ਉਸ ਉਤੇ ਬੰਨੇ ਪੋਲੀਥੀਨ ਦੇ
ਲਿਫਾਫੇ ਨੂੰ ਖੋਲ੍ਹ ਕੇ ਦੇਖਿਆ ਤਾਂ ਉਹ ਪਾਣੀ ਨਾਲ ਭਰੀ ਹੋਈ ਸੀ। ਇਹ ਗੰਧਲਾ ਪਾਣੀ ਬਸਤੀ ਦੇ ਨਾਲ ਵਗਦੇ ਨਹਿਰ ਦਾ ਜਾਪਦਾ ਸੀ।



ਜਦੋਂ ਇਹ ਗੜਬੀ ਨਾਲ ਲੈ ਕੇ ਜਾਣ ਲਈ ਮੰਗੀ ਤਾਂ ਉਹਨਾਂ ਕਿਹਾ ਕਿ ਅਸੀਂ ਅਜੇ ਇਸ ਦੀ ਪਾਠ ਪੂਜਾ ਕਰਨੀ ਹੈ ਤੇ ਤੁਸੀਂ ਬਾਅਦ ਵਿਚ ਇਹ ਗੜਬੀ ਲੈ ਜਾਣਾ। ਕੁਝ ਦਿਨਾਂ ਬਾਅਦ ਜਦੋਂ ਫਿਰ ਸਕੱਤਰ ਸੁਖਵਿੰਦਰ ਸਿੰਘ ਅਤੇ ਸਾਥੀ ਮਨਜੀਤ ਸਿੰਘ ਗੜਬੀ ਲੈਣ ਗਏ ਤਾਂ ਪ੍ਰਵਾਸੀ ਮਜ਼ਦੂਰਾਂ ਨੇ ਗੜਬੀ ਦੇਣ ਤੋਂ ਨਾਂਹ ਕਰ ਕੀਤੀ। ਕਾਫੀ ਦਲੀਲ ਬਾਜ਼ੀ ਕਰਨ ਤੋਂ ਬਾਅਦ ਇਹ ਗੜਬੀ ਮਿਲ ਗਈ। ਇਹ ਹੁਣ ਤਰਕਸ਼ੀਲਾਂ ਦੀ ਗ੍ਰਿਫਤ ਵਿਚ ਹੈ। ਜਦੋਂ ਗੜਬੀ ਆਪਣੇ ਕਬਜ਼ੇ ਵਿਚ ਕਰਨ ਤੇ ਇਸ ਵਿਚੋਂ ਪਾਣੀ ਨੂੰ ਡੋਲਿਆ ਗਿਆ ਤਾਂ ਇਸ ਵਿਚੋਂ ਇਕ ਰੁਪਏ ਵਾਲਾ ਸਿੱਕਾ ਵੀ ਨਿਕਲਿਆ। ਹੁਣ ਇਕ ਸਾਲ ਤੋਂ ਜ਼ਿਆਦਾ ਸਮਾਂ ਬੀਤ ਗਿਆ ਪਰ ਇਸ ਵਿਚੋਂ ਕੋਈ ਰਹੱਸਮਈ ਢੰਗ ਨਾਲ ਕੁਝ ਨਹੀਂ ਨਿਕਲਿਆ। ਪ੍ਰਵਾਸੀ ਮਜ਼ਦੂਰਾਂ ਨੇ ਮੰਨਿਆ ਕਿ ਇਸ ਗੜਬੀ ਦੀ ਆੜ ਵਿਚ ਉਹ ਉਸ ਜਗ੍ਹਾ ਤੇ ਮੰਦਰ ਉਸਾਰਨਾ ਚਾਹੁੰਦੇ ਸਨ।

ਸੁਖਵਿੰਦਰ ਸਿੰਘ ਜਥੇਬੰਦਕ ਮੁਖੀ

## ਸਾਦਿਕ

ਮੁਕਤਸਰ ਜ਼ਿਲੇ ਦੇ ਪਿੰਡ ਡੋਹਕ ਵਿਖੇ ਪ੍ਰਿ. ਸ੍ਰੀ ਰਾਮ ਰਤਨ ਲਾਲ ਸੇਠੀ ਸ. ਸ. ਸ. ਸਕੂਲ ਦੀ ਸੇਵਾ ਮੁਕਤੀ ਸਮੇਂ ਇਕ ਸ਼ਾਨਦਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ਲੋਕ ਚੇਤਨਾ ਨਾਟਕ ਅਤੇ ਸੰਗੀਤ ਮੰਡਲੀ ਡੋਹਕ ਵੱਲੋਂ ਗੁਰਜਿੰਦਰ ਡੋਹਕ ਦੀ ਅਗਵਾਈ ਹੇਠ ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਪ੍ਰਧਾਨ ਬਲਦੇਵ ਸਾਦਿਕ, ਸਕੱਤਰ ਗਿੰਦਰ ਕਿਲ੍ਹਾ ਨੌਂ ਅਤੇ ਕੁਲਵਿੰਦਰ ਸੋਨੀ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ।

ਗਿੰਦਰ ਕਿਲ੍ਹਾ ਨੌਂ

## ਬਠਿੰਡਾ

1. ਸਰਕਾਰੀ ਸੀ. ਸੈ. ਸਕੂਲ ਮੁਲਤਾਨੀਆਂ ਦੇ ਵਿਦਿਆਰਥੀਆਂ ਵੱਲੋਂ ਸਕੂਲ ਅਤੇ ਪਿੰਡ ਵਿਚ ਲਾਏ ਐਨ. ਐਸ. ਐਸ. ਕੈਂਪ ਵਿਚ
ਕੈਂਪ ਪ੍ਰਬੰਧਕਾਂ ਵਲੋਂ ਇਕ ਦਿਨ ਸਕੂਲ ਵਿਚ ਵਿਗਿਆਨਕ-ਚੇਤਨਾ ਅਤੇ ਅੰਧਵਿਸ਼ਵਾਸ ਵਿਸ਼ੇ ਤੇ ਤਰਕਸ਼ੀਲ ਲੈਕਚਰ ਕਰਵਾਉਣ ਅਤੇ
ਅਗਲੇ ਦਿਨ ਪਿੰਡ ਦੇ ਲੋਕਾਂ ਵਿਚ ਵਿਗਿਆਲਕ ਚੇਤਨਾ ਪੈਦਾ ਕਰਨ ਲਈ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਜਿਸਨੂੰ ਜੋਨਲ
ਆਗੂ ਪ੍ਰ. ਰਣਜੀਤ ਸਿੰਘ ਸਟੈਨੋ ਅਤੇ ਰਾਮ ਸਿੰਘ ਨਿਰਮਾਣ ਨੇ ਸੰਬੋਧਨ ਕੀਤਾ। ਜਾਦੂ ਦੇ ਸ਼ੋਅ ਕੁਲਵੰਤ ਸਿੰਘ ਤੇ ਵਿਜੈ ਕੁਮਾਰ ਨੇ ਪੇਸ਼
ਕੀਤੇ।

2. ਜੱਸੀ ਬਾਗ ਵਾਲੀ ਦੇ ਇਤਿਹਾਸਕ ਮੇਲੇ ਤੇ 13 ਜਨਵਰੀ ਨੂੰ ਮਾਘੀ ਮੇਲੇ ਤੇ ਸਾਰਾ ਦਿਨ ਸਟੇਜ ਲਾ ਕੇ ਵਿਗਿਆਨਕ ਚੇਤਨਾ
ਦੇਣ ਵਾਲੇ ਤਰਕਸ਼ੀਲ ਲੈਕਚਰ ਤੇ ਮੈਜਿਕ ਟ੍ਰਿਕ ਵਿਖਾਏ ਗਏ। ਗੈਬੀ ਸ਼ਕਤੀਆਂ, ਰੂਹਾਂ, ਆਤਮਾਵਾਂ ਆਦਿ ਪਰਾਭੌਤਿਕ ਚੀਜ਼ਾਂ ਦੀ
ਹੋਂਦ ਨੂੰ ਨਕਾਰਦਿਆਂ ਇਨ੍ਹਾਂ ਸ਼ਕਤੀਆਂ ਦੇ ਦਾਅਵੇਦਾਰ ਪਾਖੰਡੀ ਸਾਧਾਂ, ਸੰਤਾਂ, ਚੇਲੇ, ਸਿਆਣਿਆਂ ਤੇ ਤਾਂਤਰਿਕਾਂ ਨੂੰ ਚਮਤਕਾਰੀ ਸ਼ਕਤੀ
ਵਿਖਾਕੇ 5 ਲੱਖ ਰੁਪੈ ਦਾ ਨਕਦ ਇਨਾਮ ਜਿਤਣ ਲਈ ਚੈਲਿੰਜ ਕੀਤਾ। ਇਸ ਸਟੇਜ ਤੋਂ ਬਲਵੀਰ ਸਿੰਘ, ਸੁਰਜੀਵਨ ਕੁਮਾਰ, ਸੁਖਵਿੰਦਰ
ਮਾਈਸਰ ਖਾਨਾ ਨੇ ਸੰਬੋਧਨ ਕੀਤਾ।

3. ਸ਼ਹੀਦ ਭਗਤ ਸਿੰਘ ਯੁਵਕ ਭਲਾਈ ਕਲੱਬ ਚੁੱਘੇਕਲਾਂ ਵਲੋਂ ਆਪਣੇ ਪੰਜਵੇਂ ਸਲਾਨਾ ਪ੍ਰੋਗਰਾਮ ਤੇ ਤਰਕਸ਼ੀਲ ਪ੍ਰੋਗਰਾਮ ਦੇ ਨਾਲ
ਨਾਲ ਅੱਖਾਂ ਦੀਆਂ ਬੀਮਾਰੀਆਂ ਲਈ ਅਤੇ ਆਮ ਬੀਮਾਰੀਆਂ, ਔਰਤਾਂ ਦੇ ਗੁਪਤ ਰੋਗਾਂ ਆਦਿ ਸਬੰਧੀ ਲਵਾਏ ਮੁਫਤ ਮੈਡੀਕਲ ਚੈਕ ਅੱਪ
ਕੈਂਪ 'ਚ ਮੁਫਤ ਦਵਾਈਆਂ ਤੇ ਐਨਕਾਂ ਮਰੀਜਾਂ ਨੂੰ ਦਿੱਤੀਆਂ ਗਈਆਂ। ਤਰਕਸ਼ੀਲ ਸੁਸਾਇਟੀ ਵੱਲੋਂ ਸਾਥੀ ਜਗਸੀਰ ਜੀਦਾ ਸੰਗੀਤ
ਮੰਡਲੀ ਨੇ ਤਰਕਸ਼ੀਲ ਸੱਭਿਆਚਾਰ ਤੇ ਸਮਾਜਿਕ ਲੋਕ ਪੱਖੀ ਗੀਤ ਸੰਗੀਤ ਪੇਸ਼ ਕੀਤੇ। ਮੀਡੀਆ ਮੁਖੀ ਰਾਮ ਸਿੰਘ ਨਿਰਮਾਣ ਨੇ ਇਸ ਮੌਕੇ
ਲਗਾਏ ਖੂਨਦਾਨ ਕੈਂਪ ਸਬੰਧੀ ਵਿਚਾਰ ਪੇਸ਼ ਕੀਤੇ ਤੇ ਸਰੀਰਦਾਨ ਕਰਨ ਸਬੰਧੀ ਜਾਣਕਾਰੀ ਦਿੱਤੀ।

4. 26 ਫਰਵਰੀ ਨੂੰ ਗਣਤੰਤਰ ਦਿਵਸ ਦੀ ਪਰੇਡ ਮੌਕੇ ਖੇਡ ਸਟੇਡੀਅਮ ਬਠਿੰਡਾ ਵਿਖੇ ਹਰ ਸਾਲ ਵਾਂਗ ਢੋਂਗੀ ਸਾਧਾਂ, ਤਾਂਤਰਿਕਾਂ,
ਚੇਲੇ ਸਿਆਣਿਆਂ ਦੇ ਦੰਭ ਦਾ ਪਰਦਾਫਾਸ਼ ਕਰ ਦੀ ਤਰਕਸ਼ੀਲ ਝਾਕੀ ਕੱਢੀ ਗਈ। ਇਸ ਉਪਰੰਤ ਝਾਕੀ ਨੂੰ ਸ਼ਹਿਰ ਦੇ ਜਨਤਕ ਥਾਵਾਂ ਤੇ
ਆਮ ਬਜ਼ਾਰਾਂ ਤੇ ਮੁਖ ਸੜਕਾਂ ਤੋਂ ਲੈਕਚਰ ਕਰਦਿਆਂ ਲੰਘਾਇਆ ਗਿਆ।

5. ਪਿੰਡ ਗੁਰੂਸਰ (ਮੁਕਤਸਰ) ਦੇ ਉਦਮੀ ਤੇ ਅਗਾਂਹਵਧੂ ਸੋਚ ਵਾਲੇ ਤਰਕਸ਼ੀਲ ਸਮਰਥਕ ਨੌਜਵਾਨਾਂ ਜਿਨ੍ਹਾਂ ਦੀ ਅਗਵਾਈ ਸ.
ਪਰਮਜੀਤ ਸਿੰਘ ਤੇ ਗੁਰਦੀਪ ਸਿੰਘ ਕਰ ਰਹੇ ਸਨ ਨੇ ਇਕ ਕਮੇਟੀ ਬਣਾ ਕੇ ਤਰਕਸ਼ੀਲ ਇਕਾਈ ਲੱਖੇਵਾਲੀ ਅਤੇ ਬਠਿੰਡਾ ਦੇ ਸਹਿਯੋਗ
ਨਾਲ ਤਰਕਸ਼ੀਲ ਮੇਲੇ ਦਾ ਆਯੋਜਿਨ ਕੀਤਾ। ਮੇਲੇ ਵਿਚ ਸੈਮੁਅਲ ਜੌਨ ਲਹਿਰਾਗਾਗਾ ਦੀ ਟੀਮ ਨੇ 'ਬਾਲ ਭਗਵਾਨ' ਅਤੇ ਹੋਰ ਨਾਟਕ
ਪੇਸ਼ ਕੀਤੇ। ਰਾਮਸਵਰਨ ਲੱਖੇਵਾਲੀ ਤੇ ਰਾਮ ਸਿੰਘ ਨਿਰਮਾਣ ਨੇ ਸਟੇਜ ਸੰਚਾਲਨ ਕੀਤਾ ਅਤੇ ਮਾਨਸਿਕ ਰੋਗਾਂ, ਕਸਰਾਂ ਆਦਿ ਬਾਰੇ
ਵਿਸਥਾਰ ਵਿਚ ਜਾਣਕਾਰੀ ਦਿੱਤੀ।

6. ਬਾਬਾ ਮਸਤਰਾਮ ਯੂਥ ਕਲੱਬ ਵੱਲੋਂ 11 ਫਰਵਰੀ ਨੂੰ ਪੇਂਡੂ ਖੇਡ ਮੇਲੇ ਦੇ ਪਹਿਲੇ ਦਿਨ ਵਿਸ਼ਾਲ ਤਰਕਸ਼ੀਲ ਮੇਲੇ ਦਾ ਆਯੋਜਿਨ

ਕੀਤਾ ਗਿਆ। ਇਸ ਵਿਚ ਆਰਟ ਸੈਟਰ ਸਮਰਾਲਾ ਵਲੋਂ ਨਾਟਕ 'ਸਾੜ੍ਹਸਤੀ ਅਤੇ ਟੋਆ, ਕੋਰੀਓਗ੍ਰਾਫੀਆਂ ਮੈਂ ਧਰਤੀ ਪੰਜਾਬ ਦੀ ਅਤੇ ਅਹੁ ਟੁੱਟਗੀ ਸਰਕਾਰ ਪੇਸ਼ ਕੀਤੀਆਂ ਗਈਆਂ। ਜਾਦੂ ਦੇ ਸ਼ੋਅ ਸੁਖਦੇਵ ਮਲੂਕਪੁਰਾ ਤੇ ਸਾਥੀ ਅਬੋਹਰ ਇਕਾਈ ਨੇ ਪੇਸ਼ ਕੀਤੇ ਤੇ ਪ੍ਰਦਰਸ਼ਨੀ ਵੀ ਲਾਈ ਗਈ। ਰਾਮ ਸਿੰਘ ਨਿਰਮਾਣ ਨੇ ਵਿਚਾਰ ਪੇਸ਼ ਕੀਤੇ। ਇਸੇ ਪਿੰਡ ਦੇ ਤਿੰਨ ਵਿਅਕਤੀਆਂ ਸ੍ਰੀ ਜਵਾਹਰ ਲਾਲ ਐਸ. ਡੀ. ਓ. ਬਿਜਲੀ ਬੋਰਡ, ਉਹਨਾਂ ਦੀ ਸੁਪਤਨੀ ਸ੍ਰੀਮਤੀ ਕਾਂਤਾ ਰਾਣੀ ਅਧਿਆਪਕ ਅਤੇ ਬਿਕਰਮਜੀਤ ਨੇ ਮਰਨ ਉਪਰੰਤ ਸਰੀਰਦਾਨ ਕਰਨ ਦੀ ਵਸੀਅਤ ਤਰਕਸ਼ੀਲ ਸੁਸਾਇਟੀ ਨੂੰ ਸੌਂਪੀ।

ਰਾਮ ਸਿੰਘ ਨਿਰਮਾਣ

## ਅਜਨੌਦਾ ਕਲਾਂ

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਅਜਨੌਦਾ ਕਲਾਂ ਵੱਲੋਂ ਪਿੰਡ ਦੰਦਰਾਲਾ ਖਰੌਡ ਵਿਖੇ ਨਿੰਮ ਵਿਚੋਂ ਸਿੰਮਣ ਵਾਲੇ ਚਮਤਕਾਰੀ ਪਾਣੀ ਦਾ ਅਸਲੀ ਭੇਦ ਲੋਕਾਂ ਸਾਹਮਣੇ ਰੱਖਿਆ ਗਿਆ। ਲਾਲ ਚੰਦ ਦੇ ਘਰ ਵਿਚ ਖੜਾ ਨਿੰਮ ਦਾ ਦਰਖਤ ਆਪਣੇ ਆਪ ਪਾਣੀ ਰਿਸਾਉਣ ਕਾਰਣ ਇਲਾਕੇ ਵਿਚ ਚਰਚਾ ਦਾ ਵਿਸ਼ਾ ਬਣਿਆ ਹੋਇਆ ਸੀ ਇਸ ਨਿੰਮ ਦੇ ਦਰਖਤ ਵਿਚੋਂ ਪਾਣੀ ਰਿਸਣ ਤੇ ਪਿੰਡ ਵਾਸੀ ਇਸ ਨੂੰ ਚਮਤਕਾਰੀ ਅਤੇ ਕਈ ਮਰਜਾਂ ਦੀ ਦਵਾ ਸਮਝਣ ਲੱਗ ਪਏ ਸਨ। ਆਗੂਆਂ ਕੁਲਵਿੰਦਰ ਸਿੰਘ ਰਾਣਾ, ਸ਼ਤੀਸ਼ ਕੁਮਾਰ, ਦਰਸ਼ਨ ਸਿੰਘ, ਨਿਰਭੈ ਸਿੰਘ, ਪਰਮਜੀਤ ਸਿੰਘ ਵੱਲੋਂ ਪਿੰਡ ਦੰਦਰਾਲਾ ਖਰੌਡ 'ਚ ਲਾਲ ਸਿੰਘ ਦੇ ਘਰ 'ਚ ਖੜ੍ਹੀ ਨਿੰਮ ਚੋਂ ਪਾਣੀ ਰਿਸਣ ਦੀ ਪ੍ਰਕਿਰਿਆ ਬਾਰੇ ਲੋਕਾਂ ਨੂੰ ਜਾਣੂੰ ਕਰਵਾਇਆ। ਇਸ ਸਮੇਂ ਟੀਮ ਵੱਲੋਂ ਨਿੰਮ ਦ ਦਰਖਤ ਉਤੇ ਇਕ ਲਕੜ ਦਾ ਫੈਟਾ ਟੰਗ ਦਿੱਤਾ ਜਿਸ ਤੇ ਇਸ ਪ੍ਰਕਿਰਿਆ ਸੰਬੰਧੀ ਵਿਗਿਆਨਿਕ ਤੱਥ ਲਿਖੇ ਹੋਏ ਸਨ।

ਕੁਲਵਿੰਦਰ ਸਿੰਘ ਰਾਣਾ

## ਖੰਨਾ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਖੰਨਾ ਇਕਾਈ ਵੱਲੋਂ ਸਲਾਣਾ ਵਿਖੇ ਸ਼ਹੀਦ ਭਗਤ ਸਿੰਘ ਦੇ ਸਾਥੀ ਤੇ ਪਰਜਾ ਮੰਡਲ ਦੇ ਮੋਢੀ ਆਗੂ ਸਾਹਿਬ ਸਿੰਘ ਦੀ ਚੌਥੀ ਬਰਸੀ ਮਨਾਈ ਗਈ। ਸਾਥੀ ਸਾਹਿਬ ਸਿੰਘ ਦੇ ਸਾਥ ਰਹੇ ਸਾਥੀਆਂ ਨੇ ਉਹਨਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆ। ਇਸ ਉਪਰੰਤ ਨਾਟਕ ਮੇਲਾ ਹਰਕੇਸ਼ ਮੁੱਲਾਂ ਪੁਰ ਦੀ ਨਿਰਦੇਸ਼ਨਾ ਹੇਠ ਨਾਟਕ ਬੇਗੋ ਦੀ ਧੀ, ਮਿੱਟੀ ਰੁਦਨ ਕਰੇ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ।

ਜਸਵੀਰ ਸਲਾਣਾ

## ਤਰਨਤਾਰਨ

1. ਇਕਾਈ ਤਰਨਤਾਰਨ ਵੱਲੋਂ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਸ਼ਹੀਦ ਭਗਤ ਸਿੰਘ ਦੀ ਯਾਦ ਨੂੰ ਸਮਰਪਤਿ ਦੂਜਾ ਤਰਕਸ਼ੀਲ ਮੇਲਾ ਪਿੰਡ ਬਾਗੜੀਆਂ ਵਿਖੇ ਕਰਵਾਇਆ ਗਿਆ। ਇਸ ਮੇਲੇ ਦੀ ਸ਼ੁਰੂਆਤ ਜਸਵਿੰਦਰ ਤੇ ਸਰਬਜੀਤ ਨੇ ਅੱਖਾਂ 'ਤੇ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾਇਆ। ਰੰਗ ਕਲਾ ਮੰਚ ਮੁੱਲਪੁਰ ਦਾਖਾਂ ਵੱਲੋਂ 'ਮਿੱਟੀ ਰੁਦਨ ਕਰੇ', 'ਸੁੱਕੀ ਕੁੱਖ', ਪ੍ਰੇਤ ਨਾਟਕ ਅਤੇ ਮੇਰਾ ਰੰਗ ਦੇ ਬਸੰਤੀ ਚੋਲਾ, ਕੁੜੀਆਂ ਕੋਰੀਓਗ੍ਰਾਫੀਆਂ ਵਿਖਾਈਆਂ ਗਈਆਂ। ਸੁਰਜਨ ਸਿੰਘ ਵੱਲੋਂ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ। ਮੇਲੇ ਦੇ ਮੁਖ ਮਹਿਮਾਨ ਮਾ. ਰਜਿੰਦਰ ਭਦੌੜ, ਜਥੇਬੰਦਕ ਮੁਖੀ ਡਾ. ਨਿਰਮਲ ਸਿੰਘ, ਸ਼ਹੀਦ ਭਗਤ ਸਿੰਘ ਸਭਾ ਦੇ ਸੂਬਾਈ ਸਕੱਤਰ ਪ੍ਰਗਟ ਸਿੰਘ ਨੇ ਵੀ ਸੰਬੋਧਨ ਕੀਤਾ।

2. ਇਕਾਈ ਵੱਲੋਂ ਪਿੰਡ ਸੇਖਚੱਕ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਲੋਕ ਕਲਾ ਮੰਚ ਜ਼ੀਰਾ ਵੱਲੋਂ ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਹੇਠ ਪੰਡਤ ਬਲਾਕੀ ਰਾਮ, ਮਿੱਟੀ ਰੁਦਨ ਕਰੇ ਨਾਟਕ ਅਤੇ ਧੀ ਦੀ ਪੁਕਾਰ, ਮੈਂ ਧਰਤੀ ਪੰਜਾਬੀ ਦੀ ਕੋਰੀਓਗ੍ਰਾਫੀਆਂ ਅਤੇ ਜਾਦੂ ਦੇ ਟ੍ਰਿਕ ਵੀ ਪੇਸ਼ ਕੀਤੇ ਗਏ।

ਮੁਖਵਿੰਦਰ ਸਿੰਘ ਚੋਹਲਾ

## ਕਪੂਰਥਲਾ

ਇਕਾਈ ਵੱਲੋਂ ਸ਼ਹੀਦ ਕਰਤਾਰ ਸਿੰਘ ਸਰਾਭਾ ਤੇ ਉਸਦੇ ਸਾਥੀਆਂ ਦੇ ਸ਼ਹੀਦੀ ਦਿਵਸ ਦੇ ਸਬੰਧ ਵਿਚ ਵੱਖ ਵੱਖ ਸਕੂਲਾਂ ਵਿਚ ਪ੍ਰੋਗਰਾਮ ਕੀਤੇ ਗਏ ਤੇ ਉਹਨਾਂ ਦੇ ਜੀਵਨ ਬਾਰੇ ਦੱਸਿਆ ਗਿਆ। ਤੇਜਪਾਲ ਸਿੰਘ ਅਤੇ ਹਰਜੀਤ ਸਿੰਘ ਨੇ ਬੱਚਿਆਂ ਨੂੰ ਜਾਦੂ ਦੇ ਟ੍ਰਿਕ ਦਿਖਾਏ।

ਹਰਜੀਤ



## ਲੌਂਗੋਵਾਲ

1. ਲੌਂਗੋਵਾਲ ਕਸਬੇ ਵਿਚ ਪਿਛਲੇ ਤਿੰਨ-ਚਾਰ ਸਾਲਾਂ ਤੋਂ ਮਦਨ ਲਾਲ ਪੁਤਰ ਟੀਕਾ ਰਾਮ ਵਾਸੀ ਜ਼ਿਲਾ ਮੁਜੱਫਰਨਗਰ ਪੱਤੀ ਵੜਿਆਣੀ ਵਿਚ ਪੁੱਛਾਂ ਆਦਿ ਦੇਣ ਦਾ ਧੰਦਾ ਕਰਦਾ ਸੀ। ਜਦੋਂ ਸੁਸਾਇਟੀ ਦੇ ਆਗੂਆਂ ਨੇ ਚੈਲਿੰਜ ਕੀਤਾ ਤਾਂ ਉਸਨੇ ਲੋਕਾਂ ਦੇ ਇਕੱਠ ਵਿਚ ਸਾਫ ਮੰਨਿਆ ਕਿ ਉਸ ਕੋਲ ਅਜਿਹੀ ਕੋਈ ਗੈਬੀ ਸ਼ਕਤੀ ਨਹੀਂ ਜਿਸ ਨਾਲ ਉਹ ਲੋਕਾਂ ਦੀਆਂ ਮੁਸ਼ਕਿਲਾਂ ਦਾ ਹੱਲ ਕਰ ਸਕਦਾ ਹੋਵੇ। ਲੋਕਾਂ ਨੂੰ ਸੰਬੋਧਨ ਕਰਦਿਆ ਆਗੂ ਬਲਵੀ ਚੰਦ, ਜੁਝਾਰ ਸਿੰਘ ਅਤੇ ਰਣਜੀਤ ਸਿੰਘ ਨੇ ਦੱਸਿਆ ਕਿ ਜਿਹੜੇ ਅਖੌਤੀ ਸਿਆਣੇ ਜਾਂ ਢੌਂਗੀ ਅਜਿਹਾ ਪਿੰਡਾਂ ਵਿਚ ਧੰਦੇ ਚਲਾ ਰਹੇ ਹਨ ਉਨ੍ਹਾਂ ਨੂੰ ਤਰਕਸ਼ੀਲ ਸੁਸਾਇਟੀ ਬਹੁਤ ਗੰਭੀਰਤਾ ਨਾਲ ਲੈ ਰਹੀ ਹੈ। ਉਪਰੋਕਤ ਸਿਆਣੇ ਨੇ ਆਪਣੀ ਦੁਕਾਲ ਬੰਦ ਕਰਨ ਦਾ ਲਿਖਤੀ ਵਾਅਦਾ ਕੀਤਾ।

2. ਇਕਾਈ ਲੌਂਗੋਵਾਲ ਵੱਲੋਂ ਪਿੰਡ ਕੇਹਰ ਸਿੰਘ ਅਤੇ ਪਿੰਡ ਢਿਲਵਾਂ ਦੇ ਸਾਂਝੇ ਸਹਿਯੋਗ ਨਾਲ ਪਿੰਡ ਕੇਹਰ ਸਿੰਘ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਲੋਕ ਰੰਗ ਮੰਚ ਲੌਂਗੋਵਾਲ ਦੀ ਟੀਮ ਵੱਲੋਂ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਇਨਕਲਾਬ ਜ਼ਿੰਦਾਬਾਦ' ਖੇਡੇ ਗਏ। ਕੋਰੀਓਗ੍ਰਾਫੀ 'ਧਰਤੀ ਪੰਜਾਬ ਦੀ' ਪੇਸ਼ ਕੀਤੀ ਗਈ। ਵਿੰਦਰ ਧੌਨਲਾ ਅਤੇ ਲਖਵਿੰਦਰ ਸਿੰਘ ਵੱਲੋਂ ਜਾਦੂ ਦੇ ਟ੍ਰਿਕ ਵਿਖਾਏ ਗਏ। ਜਥੇਬੰਦਕ ਮੁਖੀ ਬਲਬੀਰ ਲੌਂਗੋਵਾਲ, ਮੀਡੀਆ ਵਿਭਾਗ ਮੁਖੀ ਹਰਿੰਦਰ ਲਾਲੀ ਅਤੇ ਜੁਝਾਰ ਸਿੰਘ ਨੇ ਆਪਣੇ ਵਿਚਾਰ ਪੇਸ਼ ਕੀਤੇ।

ਜੁਝਾਰ ਸਿੰਘ

## ਦੀਵਾਨਾ

ਇਕਾਈ ਦੀਵਾਨਾ ਵੱਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ ਜਗਸੀਰ ਜੀਦਾ ਨੇ ਆਪਣੇ ਗੀਤ ਸੰਗੀਤ ਨਾਲ ਕੀਤੀ। ਲੋਕ ਕਲਾ ਮੰਚ ਜ਼ੀਰਾ ਨੇ ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਹੇਠ ਨਾਟਕ ਛਿਪਣ ਤੋਂ ਪਹਿਲਾ, ਮਿੱਟੀ ਰੁਦਨ ਕਰੇ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਪ੍ਰੋ. ਜਗਮੋਹਨ ਸਿੰਘ ਮੁਖ ਮਹਿਮਾਨ ਨੇ ਆਪਣੇ ਵਿਚਾਰ ਪੇਸ਼ ਕੀਤੇ।

ਡਾ. ਹਰਬੰਸ ਜੇਠੂਕੇ

## ਜੈਤੋ

ਦਸਮੇਸ਼ ਯੂਥ ਕਲੱਬ ਦੇ ਸਹਿਯੋਗ ਨਾਲ ਪਿੰਡ ਚੰਦ ਭਾਨ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ।
20 ਜਨਵਰੀ 2005 ਨੂੰ ਦਸਮੇਸ਼ ਯੂਥ ਕਲੱਬ ਦੇ ਸਹਿਯੋਗ ਨਾਲ ਪਿੰਡ ਚੰਦ ਭਾਨ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ ਜੀਤ ਸਿੰਘ ਨੇ ਅੱਖਾਂ 'ਤੇ ਇਸ ਮੇਲੇ ਦਾ ਉਦਘਾਟਨ ਪੰਚਾਇਤ ਮੈਂਬਰ ਦੇ ਲੜਕੇ ਪਰਮਜੀਤ ਸਿੰਘ ਵੱਲੋਂ ਕੀਤਾ ਗਿਆ। ਮੇਲੇ ਦੀ ਸ਼ੁਰੂਆਤ ਜੀਤ ਸਿੰਘ ਨੇ ਅੱਖਾਂ 'ਤੇ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾ ਕੇ ਕੀਤੀ। ਆਰਟ ਸੈਂਟਰ ਚਾਵਲਾ ਵੱਲੋਂ ਬਲਦੇਵ ਸਿੰਘ ਦੀ ਨਿਰਦੇਸ਼ਨ ਹੇਠ ਨਾਟਕ ਬਲੱਡੀ ਫੂਲ, ਇੰਝ ਨਹੀਂ ਵਸਦੇ ਵਿਹੜੇ, ਮਿੱਟੀ ਰੁਦਨ ਕਰੇ ਅਤੇ ਕੋਰੀਓਗ੍ਰਾਫੀ ਧਰਤੀ ਮਾ ਕੁਰਲਾਦੀ ਏ ਪੇਸ਼ ਕੀਤੇ ਗਏ। ਰਜਿੰਦਰ ਭਦੌੜ ਅਤੇ ਭੂਰਾ ਸਿੰਘ ਮਹਿਮਾ ਨੇ ਵਿਚਾਰ ਪੇਸ਼ ਕੀਤੇ। ਰਜਿੰਦਰਜੀਤ ਸਿੰਘ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ।

ਸਿਕੰਦਰ ਸਿੰਘ

## ਅਬੋਹਰ

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਅਬੋਹਰ ਵੱਲੋਂ ਸ਼ਹੀਦੇ-ਏ-ਆਜ਼ਮ ਭਗਤ ਸਿੰਘ ਤੇ ਸਾਥੀਆਂ ਦੇ ਸ਼ਹੀਦੀ ਦਿਵਸ ਵਜੋਂ ਇੰਦਰਾ ਨਗਰੀ, ਅਬੋਹਰ ਵਿਖੇ ਮਨਾਇਆ ਗਿਆ। ਜਿਸ ਵਿਚ ਸੁਖਦੇਵ ਸਿੰਘ ਮਲੂਕਪੁਰਾ ਤੇ ਸਾਥੀਆਂ ਵੱਲੋਂ ਜਾਦੂ ਦੇ ਟ੍ਰਿਕ ਦਿਖਾਏ ਗਏ। ਜਿਸ ਗਲੀ ਵਿਚ ਪ੍ਰੋਗਰਾਮ ਕੀਤਾ ਗਿਆ ਸੀ ਉਸ ਵਿਚ ਕਾਫੀ ਸਮੇਂ ਤੋਂ ਇੱਟਾ ਰੋੜੇ ਵੱਜ ਰਹੇ ਸਨ, ਪਰ ਪ੍ਰੋਗਰਾਮ ਕਰਨ ਤੋਂ ਬਾਅਦ ਇੱਟਾ ਰੋੜੇ ਵੱਜਣੋ ਹੱਟ ਗਏ। ਸਵਤੰਤਰਾ ਸੈਨਾਨੀ ਚਿਮਨ ਲਾਲ ਆਜ਼ਾਦ ਦੀ ਪਤਨੀ ਵੱਲੋਂ ਇਕਾਈ 250 ਰੁਪਏ ਦੀ ਸਹਾਇਤਾ ਦਿੱਤੀ।

ਜਗਦੀਸ ਕਿੱਕਰ ਖੇੜਾ

## ਬਠਿੰਡਾ

1. ਪਿੰਡ ਬੁਟਰ ਬਖੂਹਾ ਦੇ ਅਗਾਂਹਵਧੂ ਨੌਜਵਾਨਾਂ ਅਤੇ ਇਲਾਕੇ ਦੇ ਕਿਸਾਨ ਯੂਨੀਅਨ ਆਗੂਆਂ ਦੇ ਉਦਮੀ ਸਹਿਯੋਗ ਸਦਕਾ ਤਰਕਸ਼ੀਲ ਮੇਲਾ ਆਯੋਜਤ ਕੀਤਾ ਗਿਆ। ਸੰਗੀਤ ਮੰਡਲੀ ਜੀਦਾ ਵੱਲੋਂ ਜਗਸੀਰ ਜੀਦਾ ਨੇ ਤਰਕਸ਼ੀਲ ਗੀਤ ਬੋਲੀਆਂ ਤੇ ਟੱਪਿਆਂ ਦੇ ਨਾਲ ਮੇਲੇ ਦੀ ਸ਼ੁਰੂਆਤ ਕੀਤੀ। ਲੋਕ ਕਲਾ ਮੰਚ ਜ਼ੀਰਾ ਵੱਲੋਂ ਨਾਟਕ ਤੇ ਦੇਵ ਪੁਰਸ਼ ਹਾਰ ਗਏ, ਮਿੱਟੀ ਰੁਦਨ ਕਰੇ ਅਤੇ ਕੋਰੀਓਗ੍ਰਾਫੀਆਂ ਧੀ ਦੀ ਪੁਕਾਰ ਅਤੇ ਕਰਜੇ ਦਾ ਭਾਰ ਪੇਸ਼ ਕੀਤੀਆਂ ਗਈਆਂ। ਭੂਰਾ ਸਿੰਘ ਮਹਿਮਾ ਸਰਜਾ ਅਤੇ ਮੇਘ ਰਾਜ ਰੱਲਾ ਨੇ ਆਪਣੇ ਆਪਣੇ ਵਿਚਾਰ ਪੇਸ਼ ਕੀਤੇ। ਸਟੇਜ ਸੰਚਾਲਨ ਰਾਮ ਸਿੰਘ ਨਿਰਮਾਣ ਨੇ ਕੀਤਾ।

2. ਇਕਾਈ ਬਠਿੰਡਾ ਵਲੋਂ ਮੁਕਤਸਰ-ਲੱਖੇਵਾਲੀ ਇਕਾਈ ਵੱਲੋਂ ਰਾਮਸਵਰਨ ਦੀ ਅਗਵਾਈ 'ਚ ਉਲੀਕੇ ਵੱਖ-ਵੱਖ ਪਿੰਡਾਂ ਜੰਡਵਾਲਾ ਚੜ੍ਹਤ ਸਿੰਘ, ਗੁਰੂਸਰ ਅਤੇ ਮੁਕਤਸਰ ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤੇ। ਵਿਜੇ ਕੁਮਾਰ ਨੇ ਜਾਦੂ ਦੇ ਟ੍ਰਿਕ ਅਤੇ ਨਿਰਮਾਣ ਨੇ ਆਪਣੇ ਵਿਚਾਰ ਪੇਸ਼ ਕੀਤੇ।

ਵਿਚਾਰ ਪੇਸ਼ ਕੀਤੇ।

3. ਗੋਨਿਆਣਾ ਇਕਾਈ ਤੇ ਲਲਿਤ ਕਲਾ ਕੇਂਦਰ ਵਲੋਂ ਸਾਂਝੇ ਤੌਂ ਤੇ ਭਗਤ ਸਿੰਘ ਨੂੰ ਯਾਦ ਕਰਦਿਆਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਕੁਲਵੰਤ ਸਿੰਘ, ਸੁਖਵਿੰਦਰ ਮਾਈਸਰਖਾਨਾ ਅਤੇ ਨਿਰਮਾਣ ਨੇ ਜਾਦੂ ਦੇ ਟ੍ਰਿਕ ਦਿਖਾਏ। ਮੇਲੇ ਦੀ ਸ਼ੁਰੂਆਤ ਤੇ ਅੱਖਾਂ 'ਤੇ ਪੱਟੀ ਬੰਨ੍ਹਕੇ ਮੋਟਰਸਾਈਕਲ ਚਲਾ ਕੇ ਕੀਤੀ।

ਰਾਮ ਸਿੰਘ ਨਿਰਮਾਣ

## ਮਾਝਾ ਜੋਨ

1. ਬੁਰਜ ਨੱਥੂਕੇ ਚੋਹਲਾ ਸਾਹਿਬ ਇਕਾਈ ਵਲੋਂ ਤਰੁਣਜੀਤ ਸਿੰਘ ਰੇਲਵੇ ਕੋਚ ਫੈਕਟਰੀ ਕਪੂਰਥਲਾ ਵਿਖੇ ਨਾਟਕ, ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਸਾਥੀ ਤੇਜਪਾਲ ਸਿੰਘ ਵਲੋਂ ਜਾਦੂ ਦੇ ਟ੍ਰਿਕ ਦਿਖਾਏ ਗਏ। ਪਿੰਡ ਦੀ ਪੰਚਾਇਤ ਤੇ ਬਾਬਾ ਬਲਵਿੰਦਰ ਦਾ ਖਾਸ ਸਹਿਯੋਗ ਰਿਹਾ।

2. ਪਿੰਡ ਚੰਬਾ ਤੇ ਬ੍ਰਹਮਪੁਰਾ ਵਿਖੇ ਇਨਕਲਾਬੀ ਕੇਂਦਰ ਪੰਜਾਬ ਵਲੋਂ ਕਰਵਾਏ ਨਾਟਕ ਮੇਲਿਆਂ ਵਿਚ ਤਰਕਸ਼ੀਲ ਜਪਾਲ ਕਪੂਰਥਲਾ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਸੁਸਾਇਟੀ ਦੇ ਮੁਖੀ ਨੇ ਆਪਣੇ ਵਿਚਾਰ ਪੇਸ਼ ਕੀਤੇ।

3. ਪਿੰਡ ਬਸਤੀਆਂ ਵਿਖੇ ਭਰਵੀਂ ਗਿਣਤੀ ਵਿਚ ਤਰਕਸ਼ੀਲ ਮੇਲਾ ਹੋਇਆ। ਰਾਜਿੰਦਰ ਭਦੌੜ ਵਿਸ਼ੇਸ਼ ਬੁਲਾਰੇ ਸਨ। ਪ੍ਰਗਟ ਸਿੰਘ ਜਾਮਰਰਾਏ, ਸ਼ਹੀਦ ਭਗਤ ਸਿੰਘ ਨੌਜਵਾਨ ਸਭਾ ਪੰਜਾਬ ਦੇ ਪ੍ਰਧਾਨ ਨਿਰਮਲ ਸਿੰਘ ਨੇ ਸੰਬੋਧਨ ਕੀਤਾ। ਵਿਸ਼ੇਸ਼ ਯਹਿਯੋਗ ਪੰਚਾਇਤ ਵੱਲੋਂ ਦਿਤਾ ਗਿਆ। ਮੁਲਾਪੁਰ ਦੀ ਟੀਮ ਨੇ ਨਾਟਕ, ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ।

4. ਜੰਡਿਆਲਾ ਗੁਰੂ ਸਕਾਨਕ ਨਵੀ ਬਣੀ ਇਕਾਈ ਵਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਪੰਜ ਪਾਣੀ ਲੋਕ ਕਲਾ ਮੰਚ ਵਲੋਂ ਨਾਟਕ, ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਨਿਰਮਲ ਸਿੰਘ ਜੋਨ ਆਗੂ ਦੀ ਟੀਮ ਵਲੋਂ ਕੁੜੀਆਂ ਤੇ ਕੁੜੀਆਂ ਕੋਰੀਓਗ੍ਰਾਫੀ ਤੇ ਨਾਟਕ ਇਲੈਕਸ਼ਨ ਇਸ਼ੂ ਪੇਸ਼ ਕੀਤੇ ਗਏ। ਰਾਜੂ ਵਲੋਂ ਟ੍ਰਿਕ ਪੇਸ਼ ਕੀਤੇ ਗਏ।

5. ਇਕਾਈ ਖਿਲਚੀਆਂ ਵੱਲੋਂ ਪਿੰਡ ਡਾਜਲਪੁਰਾ ਵਿਖੇ ਪਹਿਲਾ ਤਰਕਸ਼ੀਲ ਮੇਲਾ ਕਰਵਾਇਆ ਗਿਆ। ਨਾਟਕ ਤੇ ਕੋਰੀਓਗ੍ਰਾਫੀਆਂ ਤਰੁਨਜੀਤ ਸਿੰਘ ਦੀ ਨਿਰਦੇਸ਼ਨਾ ਹੇਠ ਪੇਸ਼ ਕੀਤੇ ਗਏ। ਸੇਵਾ ਸਿੰਘ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਜੋਨ ਆਗੂ ਨਿਰਮਲ ਸਿੰਘ ਤੇ ਪਰਮਜੀਤ ਸਿੰਘ ਨੇ ਸੰਬੋਧਨ ਕੀਤਾ।

6. ਮਲਕਪੁਰਾ ਵਿਖੇ ਮਾਨਾਵਾਲਾ ਇਕਾਈ ਵਲੋਂ ਦੂਜਾ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇੰਦਰਜੀਤ ਰੂਪੇਵਾਲੀ ਵਲੋਂ ਨਾਟਕ ਤੇ ਦੇਵ ਪੁਰਸ਼ ਹਾਰ ਗਏ, ਮਖੌਟੇ ਤੇ ਮੈਂ ਵਸਦੀ ਉਜੜ ਗਈ ਕੋਰੀਓਗ੍ਰਾਫੀ ਅਤੇ ਹਰਜਿੰਦਰ ਸਿੰਘ ਬਾਗਪੁਰ ਵਲੋਂ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ। ਨਿਰਮਲ ਸਿੰਘ ਨੇ ਕੁੜੀਆਂ ਤੇ ਕੁੜੀਆਂ ਕੋਰੀਓਗ੍ਰਾਫੀ ਤੇ ਨਾਟਕ ਇਲੈਕਸ਼ਨ ਇਸ਼ੂ ਪੇਸ਼ ਕੀਤੇ। ਸਤਨਾਮ ਜੰਡਿਆਲਾ ਨੇ ਮੋਟਰਸਾਈਕਲ ਤੇ ਖੜੇ ਹੋ ਕੇ ਮੋਟਰਸਾਈਕਲ ਚਲਾਇਆ।

7. ਮਾਝਾ ਜੋਲ ਵੱਲੋਂ ਜੋਨ ਪੱਧਰੀ ਪਹਿਲਾ ਇਨਕਲਾਬੀ ਤਰਕਸ਼ੀਲ ਮੇਲਾ ਸਰਕਾਰੀ ਸੈਕੰਡਰੀ ਸਕੂਲ ਟਾਊਨ ਹਾਲ ਅੰਮ੍ਰਿਤਸਰ ਵਿਖੇ ਆਯੋਜਿਤ ਕੀਤਾ ਗਿਆ। ਮੁਖ ਬੁਲਾਰੇ ਬਲਵਿੰਦਰ ਬਰਨਾਲਾ ਨੇ ਆਪਣੇ ਵਿਚਾਰ ਪੇਸ਼ ਕੀਤੇ। ਲੋਕ ਕਲਾ ਮੰਚ ਮਹਿਤਾ ਵੱਲੋਂ ਨਾਟਕ ਮਿੱਟੀ ਰੁਦਨ ਕਰੇ ਅਤੇ ਤੇ ਬੁੱਤ ਜਾਗ ਪਿਆ ਤੇ ਚਾਂਦੀ ਦੀਆਂ ਝਾਜਰਾਂ ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਪੰਜਾਬ ਆਰਟ ਸੈਂਟਰ ਵੇਰਕਾ ਵੱਲੋਂ ਨਾਟਕ ਤੇ ਦੇਵ ਪੁਰਸ਼ ਹਾਰ ਗਏ ਅਤੇ ਪੰਜਪਾਣੀ ਲੋਕ ਮੰਚ ਗੋਪਾਲਪੁਰਾ ਵੱਲੋਂ ਕੁੱਖ 'ਚ ਕਤਲ ਨਾ ਕਰਾ ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਜਸਵਿੰਦਰ ਤੇ ਸਰਬਜੀਤ ਵੱਲੋਂ ਸ਼ਹਿਰ ਵਿਚ ਅੱਖਾਂ 'ਤੇ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾਏ ਗਏ। ਉਬਲਦੇ ਤੇਲ ਨਾਲ ਹੱਥ ਧੋਣੇ, ਮੱਘਦਿਆਂ ਕੋਲਿਆਂ ਉਪਰ ਛੋਟੇ ਛੋਟੇ ਬੱਚਿਆਂ ਵੱਲੋਂ ਤੁਰਨਾ ਤੋਂ ਇਲਾਵਾ ਤੇਜਪਾਲ ਕਪੂਰਥਲਾ, ਸੁਰਜਨ ਸਿੰਘ ਤੇ ਸੇਵਾ ਸਿੰਘ ਵੱਲੋਂ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ।

ਮੁਖਵਿੰਦਰ ਸਿੰਘ ਚੋਹਲਾ

## ਧਰਮਕੋਟ

ਇਕਾਈ ਨੂਰਮਹਿਲ ਅਤੇ ਮਹਿਤਪੁਰ ਵਲੋਂ ਸਾਂਝੇ ਸਾਂਝੇ ਤੌਰ ਤੇ ਵਿਸਾਖੀ ਦੇ ਮੇਲੇ 13 ਅਪ੍ਰੈਲ 2005 ਨੂੰ ਮਹਿਤਪੁਰ ਨੇੜੇ ਨਕੋਦਰ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਵਿਚ ਲੋਕ ਕਲਾ ਮੰਚ ਜ਼ੀਰਾ ਵਲੋਂ ਨਾਟਕ ਪੰਡਤ ਬਲਾਕੀ ਰਾਮ, ਮਿੱਟੀ ਰੁਦਣ ਕਰੇ ਅਤੇ ਕੋਰੀਓਗ੍ਰਾਫੀਆਂ ਧੀ ਦੀ ਪੁਕਾਰ, ਭਾਰਤ ਮਾਂ, ਕਰਜੇ ਦਾ ਭਾਰ ਪੇਸ਼ ਕੀਤੀਆਂ ਗਈਆਂ। ਧਰਮਕੋਟ ਇਕਾਈ ਵਲੋਂ ਚਾਰਟ ਪ੍ਰਦਰਸ਼ਨੀ ਲਗਾਈ। ਮੁਖ ਬੁਲਾਰੇ ਮੇਘ ਰਾਜ ਰੱਲਾ ਨੇ ਆਪਣੇ ਵਿਚਾਰ ਪੇਸ਼ ਕੀਤੇ।

ਗੁਰਨਾਮ ਸਿੰਘ



## ਫਾਜਿਲਕਾ

ਸਰਕਾਰੀ ਮਿਡਲ ਸਕੂਲ ਸਲੇਮਸ਼ਾਹ ਵਿਚ ਚਲ ਰਹੇ ਐਨ. ਐਸ. ਐਸ. ਕੈਂਪ ਵਿਚ ਇਕਾਈ ਫਾਜਿਲਕਾ ਵੱਲੋਂ ਕੈਂਪ ਲਾਇਆ ਗਿਆ। ਇਕਾਈ ਮੰਡੀ ਲਾਧੂਕਾ ਦੇ ਪ੍ਰਧਾਨ ਓਮ ਪ੍ਰਕਾਸ਼ ਸੁਪਰ, ਸੰਦੀਪ ਸਾਇਲ ਨੇ ਬੱਚਿਆਂ ਨੂੰ ਤਰਕਸ਼ੀਲ ਸੁਸਾਇਟੀ ਬਾਰੇ ਪੂਰੀ ਜਾਣਕਾਰੀ ਦਿੱਤੀ ਤੇ ਜਾਦੂ ਦੇ ਟ੍ਰਿਕ ਦਿਖਾਏ। ਰਾਜ ਕੁਮਾਰ ਨੇ ਗੀਤ ਗਾਏ। ਓਕਾਰ ਨਾਥ ਨੇ ਟੀ. ਵੀ. 'ਤੇ ਦਿਖਾਏ ਜਾਂਦੇ ਅੰਧਵਿਸ਼ਵਾਸੀ ਸੀਰੀਅਲ ਦੀ ਅਲੋਚਨਾ ਕੀਤੀ।

ਸੁਰਿੰਦਰ

## ਉੱਚਾ ਪਿੰਡ ਖੰਟ

1. ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਉੱਚਾ ਪਿੰਡ ਖੰਟ ਵਲੋਂ ਭਰੂਣ ਹਤਿਆ ਸੰਬੰਧੀ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ਸ੍ਰੀ ਗੁਰਸ਼ਰਨ ਸਿੰਘ ਜੀ ਦੀ ਟੀਮ ਵਲੋਂ ਭਰੂਣ ਹਤਿਆ ਸਬੰਧੀ ਨਾਟਕ ਪੇਸ਼ ਕੀਤੇ ਗਏ। ਜਗਤਰਨ ਖੰਟ ਅਤੇ ਜਸਵੀਰ ਉੱਚਾ ਪਿੰਡ ਦੀ ਟੀਮ ਵਲੋਂ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ। ਕਵੰਲਜੀਤ ਸਿੰਘ ਅਤੇ ਬਲਦੇਵ ਜਲਾਲ ਵਲੋਂ ਤਰਕਸ਼ੀਲ ਬਾਰੇ ਜਾਣਕਾਰੀ ਦਿੱਤੀ ਗਈ।

2. ਪਿਛਲੇ ਦਿਨੀਂ ਜਗਤਰਨ ਖੰਟ ਅਤੇ ਜਸਵੀਰ ਉੱਚਾ ਪਿੰਡ ਵਲੋਂ ਪਿੰਡ ਕੰਡਾਲਾ ਸੋਢੀ ਅਕੈਡਮੀ ਸਰਹਿੰਦ, ਡਡਹੇੜੀ ਤੇ ਪਿੰਡ ਰੰਧਾਵਾਂ ਵਿਖੇ ਜਾਦੂ ਦੇ ਸ਼ੋਅ ਕੀਤੇ ਗਏ ਜਿਸ ਵਿਚ ਅੱਜ ਦੇ ਸਮੇਂ ਵਿਚ ਵਾਪਰਨ ਵਾਲੀਆਂ ਘਟਨਾਵਾਂ ਅਤੇ ਜੋਤਿਸ਼ ਬਾਰੇ ਜਾਣਕਾਰੀ ਦਿੱਤੀ ਗਈ।

ਜਗਤਰਨ ਖੰਟ

## ਰੋਪੜ

ਕੁਰਾਲੀ ਵਿਚ ਮਾਤਾ ਦੇ ਮੇਲੇ ਸਮੇਂ ਰੋਪੜ ਇਕਾਈ ਵਲੋਂ ਮੋਰਿੰਡਾ ਰੋਡ 'ਤੇ ਇਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਸਮੇਂ ਤਰਕਸ਼ੀਲ ਆਗੂ ਪਵਨ ਕੁਮਾਰ ਰੱਤੋਂ ਨੇ ਆਪਣੇ ਵਿਚਾਰ ਪੇਸ਼ ਕੀਤੇ। ਅਸ਼ੋਕ ਕੁਮਾਰ, ਕੁਲਦੀਪ ਚਤਾਮਲਾ, ਚਰਨ ਸਿੰਘ ਬੇਲਾ, ਸ਼ੈਲਿੰਦਰ ਕੁਮਾਰ ਅਤੇ ਖਮਿੰਦਰ ਸਿੰਘ ਨੇ ਵੀ ਆਪਣੇ ਆਪਣੇ ਵਿਚਾਰ ਪੇਸ਼ ਕੀਤੇ।

ਪਵਨ ਕੁਮਾਰ ਰੱਤੋਂ

---

## ਸਹੁੰ

ਇੱਕ ਅੰਗਰੇਜ਼ ਨਾਸਤਕ ਚਾਰਲਸ ਬਰੈਡਲਾ, ਬਾਈਬਲ ਦੀ ਸਹੁੰ ਚੁਕਾਏ ਜਾਣ ਦੀ ਰਸਮ ਦੇ ਖਿਲਾਫ ਸੀ । ਉਸ ਨੇ ਇਸ ਸਬੰਧੀ ਮੁਹਿੰਮ ਵਿੱਢੀ । ਸੰਨ 1881 ਵਿਚ ਉਹ ਹਾਊਸ ਆਫ ਕਾਮਨਜ਼ ਲਈ ਚੋਣ ਲੜਿਆ ਅਤੇ ਜਿੱਤ ਗਿਆ । ਹਾਊਸ ਦਾ ਮੈਂਬਰ ਬਨਣ ਲਈ ਉਸ ਨੂੰ ਬਾਈਬਲ ਦੀ ਸਹੁੰ ਚੁੱਕਣ ਦੀ ਸ਼ਰਤ ਸੀ ਪਰੰਤੂ ਉਸ ਨੇ ਇਉਂ ਕਰਨ ਤੋਂ ਇਨਕਾਰ ਕਰ ਦਿੱਤਾ । ਇਸ ਲਈ ਉਸ ਨੂੰ ਲੋਕ ਸਭਾ ਵਿਚੋਂ ਖਾਰਜ ਕਰ ਦਿੱਤਾ ਗਿਆ । ਉਹ ਕਈ ਵਾਰ ਚੋਣ ਜਿੱਤਿਆ ਪਰੰਤੂ ਸਹੁੰ ਨਾਂ ਚੁੱਕਣ ਕਰਕੇ ਉਸ ਨੂੰ 1882, 1884 ਅਤੇ 1885 ਵਿਚ ਹਾਊਸ 'ਚੋਂ ਖਾਰਜ ਕੀਤਾ ਗਿਆ । ਆਖਰ ਉਹ ਆਪਣੇ ਮਕਸਦ ਵਿਚ ਕਾਮਯਾਬ ਹੋ ਗਿਆ ਅਤੇ ਉਸ ਨੂੰ ਬਾਈਬਲ ਦੀ ਸਹੁੰ ਖਾਣ ਦੀ ਬਜਾਏ ਕੇਵਲ ਪ੍ਰਣ ਕਰਨ ਦੀ ਆਗਿਆ ਮਿਲ ਗਈ। ਇਸ ਸਬੰਧੀ 1888 ਵਿਚ ਇਹ ਕਾਨੂੰਨ ਪਾਸ ਹੋਇਆ ਜਿਸ ਤਹਿਤ ਸਹੁੰ ਖਾਣ ਦੀ ਬਜਾਏ ਤਸਦੀਕ ਕਰਨ ਜਾਂ ਪ੍ਰਣ ਕਰਨ ਨੂੰ ਹੀ ਮਾਨਤਾ ਦਿੱਤੀ ਗਈ ।

ਬੁਕ ਆਫ ਫੈਕਟਸ ਨਾਮੀ ਕਿਤਾਬ ਵਿਚੋਂ

---

## ਗੋਡਿਆਂ ਪਰਨੇ

ਕਾਰਲ ਮਾਰਕਸ ਦੀ ਤਿੱਖੀ ਨੀਝ ਤੋਂ ਦੁਨੀਆ ਦਾ ਕੋਈ ਮੁਹੱਤਵਪੂਰਨ ਵਰਤਾਰਾ ਨਹੀਂ ਸੀ ਬਚਿਆ । ਪਿਛਲੀ ਸਦੀ ਦੇ ਭਾਰਤ ਦੀਆਂ ਕਈ ਹਾਸੋਹੀਣੀਆਂ ਧਾਰਮਿਕ ਰਸਮਾਂ ਅਤੇ ਵਿਸ਼ਵਾਸ਼ਾਂ ਤੋਂ ਨਾਂ ਸਿਰਫ ਉਹ ਜਾਣੂੰ ਸੀ ਸਗੋਂ ਉਸ ਨੇ ਇਨ੍ਹਾ ਦੇ ਆਰਥਿਕ, ਸਮਾਜਿਕ ਹਾਲਤਾਂ ਦਾ ਵੀ ਬਰੀਕੀ ਨਾਲ ਵਿਸ਼ਲੇਸ਼ਣ ਕੀਤਾ। 1853 ਵਿਚ ਨਿਊਯਾਰਕ ਡੇਲੀ ਟ੍ਰਿਬਿਊਨ ਲਈ ਲਿਖੇ ਲੇਖ ਵਿਚ ਉਸ ਨੇ ਲਿਖਿਆ ਕਿ ਭਾਰਤ ਵਿੱਚ ਛੋਟੇ ਛੋਟੇ ਭਾਈਚਾਰੇ, ਜੋ ਜਾਤਪਾਤ ਦੇ ਭੇਦਭਾਵਾਂ ਅਤੇ ਗੁਲਾਮੀ ਨਾਲ ਗੰਦੇ ਹੋ ਚੁੱਕੇ ਸਨ, ਮਨੁੱਖ ਨੂੰ ਹਾਲਾਤ ਦਾ ਮਾਲਕ ਬਨਾਉਣ ਦੀ ਬਜਾਏ ਉਸ ਨੂੰ ਬਾਹਰਲੀਆਂ ਹਾਲਤਾਂ ਦਾ ਗੁਲਾਮ ਬਣਾਉਂਦੇ ਸਨ। ਜੋ ਕੁਦਰਤੀ ਹੀ ਜਾਂਗਲੀਆਂ ਵਾਲੀ ਪੂਜਾ ਨੂੰ ਜਨਮ ਦਿੰਦੇ ਸਨ । ਜੋ ਐਨੀ ਨਿੱਘਰੀ ਹੋਈ ਸੀ ਕਿ ਕੁਦਰਤ ਦਾ ਸਵਾਮੀ ਮਨੁੱਖ, ਬਾਂਦਰ, ਹਨੂਮਾਨ, ਗਊ ਦੀ ਉਪਾਸਨਾਂ ਵਿਚ ਗੋਡਿਆਂ ਪਰਨੇ ਹੋ ਜਾਂਦਾ ਸੀ।

ਕੇਸ ਰਿਪੋਰਟ

# ਚਾਦਰ ਵਿਚੋਂ ਰਿਸਦੇ ਤੁਪਕਿਆਂ ਦਾ ਭੇਦ

ਮੰਡੀ ਗੋਬਿੰਦਗੜ੍ਹ ਦੇ ਕ੍ਰਿਸ਼ਨਾਂ ਨਗਰ ਦੇ ਵਸਨੀਕ ਅਜੇ ਕੁਮਾਰ ਨੇ ਬਜ਼ਾਰੋਂ ਇਕ ਨਵੀਂ ਚਾਰਦ ਲਿਆਂਦੀ ਅਤੇ ਆਪਣੇ ਬੈੱਡ 'ਤੇ ਵਿਛਾ ਦਿੱਤੀ। ਸਵੇਰੇ ਉਠਕੇ ਜਦੋਂ ਉਸਨੇ ਦੇਖਿਆ ਤਾਂ ਹੈਰਾਨ ਰਹਿ ਗਿਆ ਕਿ ਉਸਦੀ ਚਾਦਰ ਗਿੱਲੀ ਹੈ, ਉਸਦੇ ਕਿਨਾਰਿਆਂ ਚੋਂ ਪਾਣੀ ਦੇ ਤੁਪਕੇ ਰਿਸ ਰਹੇ ਸਨ। ਉਸਨੇ ਉਸ ਚਾਦਰ ਨੂੰ 5-7 ਘੰਟੇ ਧੁੱਪ ਵਿਚ ਸੁੱਕਾ ਕੇ ਦੁਬਾਰਾ ਵਿਛਾਇਆ। ਅਗਲੀ ਸਵੇਰ ਫਿਰ ਤੁਪਕੇ ਰਿਸ ਰਹੇ ਸਨ। ਛੇਤੀ ਹੀ ਇਹ ਗੱਲ ਜੰਗਲ ਦੀ ਅੱਗ ਵਾਂਗ ਸ਼ਹਿਰ ਵਿਚ ਫੈਲ ਗਈ। ਵੱਡੀ ਗਿਣਤੀ ਵਿਚ ਲੋਕ ਉਸ 'ਚਮਤਕਾਰੀ' ਚਾਦਰ ਦੇ ਦਰਸ਼ਨ ਕਰਨ ਲਈ ਵਹੀਰਾਂ ਘੱਤ ਕੇ ਆਉਣ ਲੱਗੇ। ਕਈ ਜ਼ਿਅਦਾ ਤੱਤੇ ਮੱਥਾ ਵੀ ਟੇਕਣ ਲੱਗੇ।

ਇਸ ਗੱਲ ਦਾ ਜਦੋਂ ਸੁਸਾਇਟੀ ਮੰਡੀ ਗੋਬਿੰਦਗੜ੍ਹ ਨੂੰ ਪਤਾ ਲੱਗੀ ਤਾਂ ਉਹਨਾਂ ਆਪਣੀ ਟੀਮ ਤਿਆਰ ਕੇ ਮੌਕੇ ਤੇ ਪਹੁੰਚ ਕੀਤੀ ਚਾਦਰ ਆਪਣੇ ਕਬਜ਼ੇ ਵਿਚ ਲੈ ਲਈ। ਉਸ ਚਾਦਰ ਦੇ ਨਾਲ ਦੀ ਇਕ ਨਵੀਂ ਚਾਦਰ ਵੀ ਦੁਕਾਨਦਾਰ ਤੋਂ ਲੈ ਕੇ ਉਸਦੀ ਬਰੀਕੀ ਨਾਲ ਜਾਂਚ ਕੀਤੀ ਤੇ ਉਸ 'ਚਮਤਕਾਰੀ' ਚਾਦਰ ਦਾ ਪਰਦਾਫਾਸ਼ ਕੀਤਾ।

ਇਸ ਚਮਤਕਾਰ ਪਿੱਛੇ ਜੋ ਕਾਰਨ ਕੰਮ ਕਰਦਾ ਸੀ ਉਸ ਬਾਰੇ ਲੋਕਾਂ ਨੂੰ ਵਿਸਥਾਰ ਨਾਲ, ਜਸਬੀਰ ਸਿੰਘ, ਜਮੈਲ ਸਿੰਘ, ਜਸਵਿੰਦਰ ਸਿੰਘ, ਅਮਰੀਕ ਸਿੰਘ, ਬਲਦੇਵ ਸਿੰਘ, ਕਰਮਜੀਤ ਸਿੰਘ ਦੀ ਟੀਮ ਨੇ ਦੱਸਿਆ ਕਿ ਕਪੜਾ ਤਿਆਰ ਕਰਨ ਵਾਲੀ ਫੈਕਟਰੀ ਵਿਚ ਰੰਗ ਪੱਕੇ ਕਰਨ ਵਾਸਤੇ ਨਮਕ ਦਾ ਇਸਤਿਮਾਲ ਕੀਤਾ ਜਾਂਦਾ ਹੈ। ਉਸ ਕੱਪੜੇ ਵਿਚ ਨਮਕ ਦੀ ਮਾਤਰਾ ਬਹੁਤ ਜ਼ਿਆਦਾ ਸੀ ਜਿਸਨੂੰ ਹੱਥ ਲਾ ਕੇ ਜਾਂ ਜੀਭ ਨਾਲ ਚੈਕ ਕੀਤਾ ਜਾ ਸਕਦਾ ਸੀ। ਬਰਸਾਤ ਦਾ ਮੌਸਮ ਹੋਣ ਕਰਕੇ ਹਵਾ ਵਿਚ ਸਿਲ੍ਹ ਸੀ ਤੇ ਜਦੋਂ ਨਮਕ ਨੂੰ ਸਿਲ੍ਹ ਮਿਲਦੀ ਹੈ ਤਾਂ ਪਾਣੀ ਛੱਡਦਾ ਹੈ ਜੋ ਕਿ ਪਾਣੀ ਦੇ ਤੁਪਕੇ ਰਿਸਣ ਦਾ ਕਾਰਨ ਸੀ। ਸੁਸਾਇਟੀ ਮੈਂਬਰਾਂ ਨੇ ਉਸ ਚਾਦਰ ਨੂੰ ਚੰਗੀ ਤਰ੍ਹਾਂ ਧੋ ਕੇ ਸੁਕਾਇਆ ਤਾਂ ਬਾਅਦ ਵਿਚ ਉਸ ਵਿਚੋਂ ਕੋਈ ਪਾਣੀ ਨਹੀਂ ਰਿਸਿਆ।

ਲੋਕਾਂ ਨੂੰ ਕਾਰਨ ਸਮਝਾਉਦ ਤੋਂ ਬਾਅਦ ਜਸਬੀਰ ਸਿੰਘ ਨੇ ਅਪੀਲ ਕੀਤੀ ਕਿ ਅਫਵਾਹਾ ਨਾ ਫੈਲਾਉਦ ਬਲਕਿ ਵਿਗਿਆਨਕ ਸੋਚ ਅਪਨਾ ਕੇ ਉਸਦੇ ਹੱਲ ਲੱਭਣ ਦੀ ਕੋਸ਼ਿਸ਼ ਕਰਨ।

ਜਸਬੀਰ ਸਿੰਘ ਕੁੱਕੀ

## ਮਾਂ ਧੀ ਨੂੰ ਠੀਕ ਕੀਤਾ

ਮਿਛਲੇ ਮਹੀਨੇ ਇਕਾਈ ਸੰਗਰੂਰ ਦੇ ਮਾਨਸਿਕ ਰੋਗ ਇਲਾਜ ਸਲਾਹ ਕੇਂਦਰ ਵਿਖੇ ਮਾਂ ਤੇ ਧੀ ਦਾ ਕੇਸ ਬਡਬਰ ਪਿੰਡ ਤੋਂ ਆਇਆ। ਹਰਦੇਵ ਤੇ ਪਰਮਵੇਦ ਨੇ ਵਿਗਿਆਨਕ ਨਜ਼ਰੀਏ ਨਾਲ ਕੇਸ ਦੀ ਪੜਤਾਲ ਕੀਤੀ। ਕੁੜੀ ਨੇ ਦੱਸਿਆ, "ਮੈਨੂੰ ਇਕ ਬੁਢੀ ਮਾਈ ਦਿਖਦੀ ਹੈ, ਡਰਾਉਂਦੀ ਹੈ, ਦੰਦ ਦਖਾਉਂਦੀ ਹੈ, ਨਾਲ ਲਿਜਾਣ ਲਈ ਕਹਿੰਦੀ ਹੈ। ਮੈਨੂੰ ਸਿਵਿਆ ਕੋਲ ਲੈ ਗਏ। ਉਹ ਵੀ ਕਹਿੰਦੀ ਓਪਰੀ ਕਸਰ ਹੈ। ਜਦਉਹ ਬਾਲ ਖਿੱਚਦੇ ਹਨ ਜਾਂ ਕੁਟਦੇ ਹਨ ਤਾਂ ਮੈਨੂੰ ਸੱਟ ਦਾ ਪਤਾ ਨਹੀਂ ਲੱਗਦਾ। ਉਹ ਕੁੱਟ ਮੇਰੇ ਅੰਦਰ ਦਾਖਲ ਹੋਈ ਜਨਾਨੀ ਨੂੰ ਹੀ ਲੱਗਦੀ ਹੈ।" ਲੜਕੀ ਨੂੰ ਹਿਪਨੋਟਾਈਜ਼ ਕਰਕੇ ਠੀਕ ਕੀਤਾ ਗਿਆ। ਉਸਨੂੰ ਸਮਾਝਿਆ ਗਿਆ ਕੇ ਭੂਤ-ਪ੍ਰੇਤ ਨਾ ਦੀ ਕੋਈ ਚੀਜ਼ ਨਹੀਂ ਹੁੰਦੀ। ਇਹ ਤੇਰੇ ਮਨ ਦਾ ਵਹਿਮ ਹੀ ਹੈ। ਹਿਪਨੋਟਾਈਜ਼ ਵਿਚ ਉਸਨੂੰ ਉਹੀ ਬੁੱਢੀ ਜਨਾਨੀ ਦਿਖਾ ਕੇ ਉਸਨੂੰ ਜਲਾਇਆ ਗਿਆ ਤੇ ਉਸ ਅੰਦਰ ਡਰ ਕੱਢਿਆ ਗਿਆ।

ਇਸ ਤੋਂ ਬਾਅਦ ਕੁੜੀ ਦੀ ਮਾਂ ਨਾਲ ਗੱਲਬਾਤ ਕੀਤੀ ਗਈ। ਉਸਦੇ ਮਨ ਅੰਦਰ ਕੁੜੀ ਦੀ ਬਿਮਾਰੀ ਦੀ ਪ੍ਰੇਸ਼ਾਨੀ ਸੀ। ਜਦ ਉਸਨੂੰ ਦੱਸਿਆ ਗਿਆ ਕਿ ਤੇਰੇ ਕੁੜੀ ਹੁਣ ਠੀਕ ਠਾਕ ਹੈ ਤਾਂ ਉਹ ਠੀਕ ਠਾਕ ਹੈ ਤਾਂ ਉਸਨੇ ਕਿਹਾ, "ਬਿਲਕੁਲ ਠੀਕ ਹੋ ਜਾਵੇਗੀ ? ਮੈਂ ਉਲਾਂਭਿਆਂ ਤੋਂ ਬਚ ਜੂੰ।" ਅਗਲੇ ਹਫਤੇ ਜਦ ਉਹ ਦੁਬਾਰਾ ਆਏ ਤਾਂ ਉਨ੍ਹਾਂ ਦੇ ਚਿਹਰੇ ਦੀ ਰੌਣਕ ਉਨ੍ਹਾਂ ਦੇ ਠੀਕ ਹੋਣ ਦੀ ਗਵਾਹੀ ਭਰ ਰਹੇ ਸਨ।

---

*ਮਿੰਨੀ ਕਹਾਣੀ*

## ਫ਼ਰਕ

**ਗੁਰਜੀਤ ਚੱਕ ਬਖਤੂ**

ਡੇਰੇ ਦੇ ਮੁੱਖ ਗੇਟ 'ਤੇ ਲਿਖੇ ਸ਼ਬਦ 'ਮਾਨਸ ਕੀ ਜਾਤ ਸਭ ਏਕ...' ਪੜ੍ਹਦਾ ਹੋਇਆ ਮੈਂ ਮੱਥਾ ਟੇਕ ਕੇ ਲੰਗਰ ਛਕਣ ਲਈ ਤੁਰਿਆ। ਲੰਗਰ ਹਾਲ ਵਿਚ ਦਲਿਤਾਂ ਨੂੰ ਵੱਖਰੀ ਕਤਾਰ ਵਿਚ ਬਿਠਾਇਆ ਹੋਇਆ ਸੀ, ਇਹ ਦੇਖ ਕੇ ਮੇਰੀ ਭੁੱਖ ਹੀ ਮਰ ਗਈ। ਉਸੇ ਵਕਤ ਮੈਂ ਡੇਰੇ ਚੋਂ ਬਾਹਰ ਆ ਨੇੜੇ ਦੇ ਹੋਟਲ ਵਿਚ ਖਾਣਾ ਖਾਣ ਲੱਗਾ। ਹੋਟਲ ਵਿਚ ਸਭ ਧਰਮਾਂ ਦੇ ਲੋਕ ਆਹਮੋ-ਸਾਹਮਣੇ ਬੈਠੇ ਖਾਣਾ ਖਾ ਰਹੇ ਸਨ। ਕੋਈ ਭੇਦ-ਭਾਵ ਨਹੀਂ ਸੀ। ਮੈਂ ਸੋਚ ਰਿਹਾ ਸੀ ਕਿ ਡੇਰੇ ਦੇ ਮੁੱਖ ਗੇਟ 'ਤੇ ਲਿਖੇ ਸ਼ਬਦ ਇਸ ਹੋਟਲ ਦੀ ਕੰਧ ਉੱਤੇ ਲਿਖੇ ਹੋਣੇ ਚਾਹੀਦੇ ਸਨ।



# ਰੁਦਰਾਸ਼

**ਅੰਮ੍ਰਿਤਾ ਮੌਰੀਆ**

ਰੁਦਰਾਸ਼ ਦਾ ਅੰਧਵਿਸ਼ਵਾਸ ਅੱਜ ਕੱਲ੍ਹ ਫੈਸ਼ਨ ਬਣ ਚੁੱਕਿਆ ਹੈ। ਜੈਪੁਰ ਵਿਚ ਲੱਗੀ ਰੁਦਰਾਸ਼ ਦੀ ਇਕ ਪ੍ਰਦਰਸ਼ਨੀ ਵਿਚ ਇਸ ਬੀਜ ਦੇ ਨਾਲ ਜੁੜੇ ਅੰਧਵਿਸ਼ਵਾਸ ਤੋਂ ਜੰਮ ਕੇ ਲਾਹਾ ਲਿਆ ਗਿਆ। ਜਦਕਿ ਬਹੁਤਿਆਂ ਨੂੰ ਪਤਾ ਹੀ ਨਹੀਂ ਕਿ ਇਹ ਅਸਲ ਵਿਚ ਹੈ ਕੀ?

ਰੁਦਰਾਸ਼ ਦੇ ਦਰੱਖਤ ਜ਼ਿਆਦਾਤਰ ਨੇਪਾਲ ਦੇ ਜੰਗਲਾਂ, ਹਿਮਾਲਿਆ ਦੇ ਦੱਖਣੀ ਖੇਤਰਾਂ ਅਤੇ ਇੰਡੋਨੇਸ਼ੀਆ ਵਿਚ ਮਿਲਦੇ ਹਨ। ਕੁਝ ਦਰੱਖਤ ਬਨਾਰਸ ਅਤੇ ਦੇਹਰਾਦੂਨ ਵਿਚ ਵੀ ਮਿਲਦੇ ਹਨ। ਇਸ ਦਰੱਖਤ ਦਾ ਵਿਗਿਆਨਕ ਨਾਂ 'ਇਲਾਕੋ ਕਾਰਪਸ ਗੈਨੀਟਸ' ਹੈ। ਰੁਦਰਾਸ਼ ਇਸਦਾ ਬੀਜ ਹੈ। ਇਹ ਗੱਲ ਵੇਚਣ ਵਾਲੇ ਵੀ ਮੰਨਦੇ ਹਨ ਪਰ ਨਾਲ ਹੀ ਇਸਨੂੰ ਸ਼ਿਵ ਦੀ ਅੱਖ ਵਿਚੋਂ ਪੈਦਾ ਹੋਇਆ ਵੀ ਕਹੀ ਜਾਂਦੇ ਹਨ।

ਰੁਦਰਾਸ਼ ਸੰਸਕ੍ਰਿਤ ਸ਼ਬਦ ਹੈ ਇਸ ਦਾ ਅਰਥ ਹੀ ਹੈ ਸ਼ਿਵ ਦੀ ਅੱਖ ਕਿਉਂਕਿ ਇਹ ਸ਼ਿਵ ਨਾਲ ਜੁੜਿਆ ਹੈ ਇਸ ਲਈ ਇਸ ਦੀ ਮਹਿਮਾ ਆਪਣੇ ਆਪ ਹੀ ਵੱਧ ਜਾਂਦੀ ਹੈ।

ਰੁਦਰਾਸ਼ ਇੱਕ ਤੋਂ ਲੈ ਕੇ ਇਕੀ ਮੁਖੀ ਤਕ ਹੁੰਦੇ ਹਨ। ਇਹਨਾਂ ਉੱਤੇ ਜਿੰਨੇ ਫਾਂਕ ਬਣੇ ਹੁੰਦੇ ਹਨ ਇਹ ਉਨ੍ਹੇ ਮੁਖੀ ਅਖਵਾਉਂਦਾ ਹੈ। ਮੂੰਹਾਂ ਦੀ ਸੰਖਿਆ ਇੰਨੀ ਹੈ ਕਿ ਇਸ ਵਿਚ ਸਾਰੇ ਰੋਗ, ਭੂਤ-ਪ੍ਰੇਤ, ਕਸ਼ਟ ਦੇ ਸਭ ਰੋਗਾਂ ਦਾ ਨਿਵਾਰਨ ਇਸ ਵਿਚ ਸਮੋ ਦਿੱਤੇ ਗਏ ਹਨ। **ਗਾਹਕ ਫਸਾਉਣ ਦੇ ਪ੍ਰਸਿੱਧ ਨੁਸਖੇ** : ਹੁਣ ਤੁਸੀਂ ਰੁਦਰਾਸ਼ ਦੇ ਗੁਣ ਕੀ ਹਨ, ਇਹ ਵੀ ਜਾਣ ਲਵੋ। ਇਸਤਰੀਆਂ ਨੇ ਜੇਕਰ ਪ੍ਰਗਤੀਸ਼ੀਲ ਬਣਨਾ ਹੈ ਤਾਂ ਉਹ ਗਣੇਸ਼-ਲਕਛਮੀ ਮਾਲਾ ਪਹਿਨਣ। ਗਣੇਸ਼ ਲਕਛਮੀ ਮਾਲਾ ਯਾਨੀ ਰੁਦਰਾਸ਼ ਦੇ ਦੋ ਦਾਣੇ ਸੱਤ ਮੁਖੀ, ਇਕ ਦਾਣਾ ਅੱਠ ਮੁਖੀ ਧਾਗੇ ਵਿਚ ਪਰੋਇਆ ਹੋਇਆ। ਗਣੇਸ਼ ਲਕਛਮੀ ਮਾਲਾ ਵਿਚ 13 ਮੁਖੀ ਰੁਦਰਾਸ਼ ਮਿਲਾਓ, ਆਕਰਸ਼ਣ ਅਤੇ ਐਸ਼ਵਰਿਆ ਪਾਓ। ਇਸਨੂੰ ਪਹਿਨਣ ਦੀ ਸਲਾਹ ਨੇਤਾ, ਵਿਕਰੇਤਾ ਅਤੇ ਕਲਾਕਾਰਾਂ ਨੂੰ ਦਿੱਤੀ ਜਾਂਦੀ ਹੈ। ਵਪਾਰ ਵਿਚ 12 ਮੁਖੀ ਰੁਦਰਾਸ਼ ਮਿਲਾ ਕੇ ਪਾਓ। 'ਸਰਸਵਤੀ ਪਾਵਰ' ਵਿਦਿਆਰਥੀਆਂ, ਰਚਨਾਤਮਕ ਕੰਮ ਕਰਨ ਵਾਲਿਆਂ ਲਈ ਅਤੇ ਧਿਆਨ ਕੇਂਦਰਿਤ ਕਰਨ ਵਾਲਿਆਂ ਦੇ ਲਈ ਲਾਭਕਾਰੀ ਹੈ। ਆਪ ਚਾਹੇ ਕੁਝ ਵੀ ਨਾ ਕਰੋ, ਇਹਨਾਂ ਨੂੰ ਪਹਿਨ ਕੇ ਸਫਲ ਹੋ ਜਾਵੋਗੇ। ਜੇਕਰ ਤੁਸੀਂ ਭੂਤ-ਪ੍ਰੇਤ ਦੇ ਪ੍ਰਕੋਪ ਮਨੋਰੋਗ ਅਤੇ ਹੀਣਭਾਵਨਾ ਵਿਚ ਗ੍ਰਸਤ ਹੋ ਤਾਂ ਪ੍ਰੋਟੈਕਸ਼ਨ ਬਰੈਸਲੇਟ ਪਹਿਨੋ। ਹੈਰਾਨੀ ਦੀ ਗੱਲ ਹੈ ਕਿ ਜਿਹੜੀਆਂ ਚੀਜ਼ਾਂ ਦੀ ਹੋਂਦ ਦਾ ਸਬੂਤ ਨਹੀਂ ਹੈ ਉਹਨਾਂ ਦਾ ਵੀ ਇਲਾਜ ਵੀ ਰੁਦਰਾਸ਼ ਨਾਲ ਕਰਨ ਦਾ ਦਾਅਵਾ ਕੀਤਾ ਜਾ ਰਿਹਾ ਹੈ।

ਪ੍ਰੋਟੈਕਸ਼ਨ ਬਰੈਸਲੇਟ ਵਿਚ ਹੋਰ ਵੀ 'ਗੁਣ' ਹਨ। ਇਹ ਦੁਖੀ ਇਸਤਰੀ ਨੂੰ ਸਾਹਸੀ ਬਣਾਉਂਦਾ ਹੈ, ਯਾਨੀ ਸਾਰੀਆਂ ਸਤਾਈਆਂ ਹੋਈਆਂ ਇਸਤਰੀਆਂ ਇਸਨੂੰ ਪਹਿਨ ਲੈਣ ਤਾਂ ਸਰਕਾਰ ਅਤੇ ਨਿਜੀ ਸੰਸਥਾਵਾਂ ਦਾ ਕੰਮ ਘੱਟ ਹੋ ਜਾਵੇਗਾ। ਪ੍ਰੋਟੈਕਸ਼ਨ ਬਰੈਸਲੇਟ ਪੁਲਿਸ ਅਤੇ ਸੈਨਿਕਾਂ ਦੀ ਵੀ ਰੱਖਿਆ ਕਰਦਾ ਹੈ। ਮਤਲਬ ਇਸ ਨਾਲ ਸੈਨਿਕਾਂ ਦੀ ਸ਼ਹਾਦਤ ਰੋਕ ਸਕਦੇ ਹਾਂ ਅਤੇ ਦੁਸ਼ਮਣ ਉਤੇ ਜਿੱਤ ਪਾ ਸਕਦੇ ਹਾਂ।

ਰੁਦਰਾਸ਼ ਦੇ ਵਪਾਰੀਆਂ ਨੇ ਵਾਸਤੂ ਫੋਬੀਆ ਨਾਲ ਦੁਖੀ ਲੋਕਾਂ ਨੂੰ ਵੀ ਨਿਸ਼ਾਨੇ ਉਤੇ ਰੱਖਿਆ ਹੈ। ਉਹਨਾਂ ਦੇ ਲਈ ਵਾਸਤੂਬੰਧ ਰੁਦਰਾਸ਼ ਦੇ ਨਾਲ ਸਫਟਿਕ, ਯਾਨੀ ਇਹ ਵਾਸਤੂਦੋਸ਼ਾਂ ਦਾ ਨਿਵਾਰਕ ਹੈ। ਰਕਸ਼ਾ ਪੈਂਡੇਟ ਦੁਕਾਨਾ ਅਤੇ ਦਫਤਰਾਂ ਨੂੰ ਲਪੇਟੇ ਵਿਚ ਲਿਆਉਣ ਦਾ ਇਕ ਹੋਰ ਨੁਸਖਾ ਹੈ। ਨਿੰਬੂ-ਮਿਰਚਾਂ ਹੁਣ ਪੁਰਾਣੀਆਂ ਹੋ ਚੁਕਿਆਂ ਹਨ। ਮੁੱਖ ਦਰਵਾਜ਼ੇ ਉਤੇ ਰਕਸ਼ਾ ਪੈਂਡੇਟ ਲਟਕਾਓ, ਸੁਰੱਖਿਆ ਪਾਓ। ਅੰਧਵਿਸ਼ਵਾਸ ਨੂੰ ਦੋ ਕਦਮ ਹੋਰ ਅੱਗੇ ਲੈ ਜਾਉਣ ਦਾ ਨੁਸਖਾ ਹੈ। ਅਜਨਾ ਚੱਕਰ, ਇਹ ਕੰਮ ਕੀ ਕਰਦਾ ਹੈ ? ਠੰਢੀ ਇੰਦਰੀ ਜਾਗਰਤ ਕਰਦਾ ਹੈ। ਸਿਰ ਉਤੇ ਧਾਰਨ ਕਰੋ ਅਤੇ ਭਵਿੱਖਕਰਤਾ ਬਣ ਕੇ ਕਮਾਈ ਕਰੋ।

ਰੁਦਰਾਸ਼ ਯਾਨੀ ਲੱਖ ਦੁਖਾਂ ਦੀ ਦਵਾਈ ਬਲੱਡਪ੍ਰੈਸ਼ਰ, ਮਾਈਗਰੇਨ, ਅਲਸਰ, ਪਰੋਸਟੇਟ, ਰਿਪ੍ਰੋਡਕਟਿਵ ਡਿਸਆਰਡਰ, ਨਰਵਸ ਬਰੇਕ ਡਾਊਨ ਆਦਿਕ ਦੇ ਇਲਾਵਾ ਸਿਰ ਤੋਂ ਪੈਰ ਤਕ ਜਿੰਨੇ ਵੀ ਰੋਗ ਹੁੰਦੇ ਹਨ ਸਭ ਦਾ ਇਲਾਜ ਰੁਦਰਾਸ਼ ਦੇ ਪਾਸ ਹੈ।

ਦੁਕਾਨਦਾਰੀ ਵਿਚ ਲਾਭ ਹੀ ਲਾਭ : ਹੁਣ ਜਰਾ ਰੁਦਰਾਸ਼ ਦੀ ਕੀਮਤ ਦੇਖੋ : 5 ਮੁਖੀ ਰੁਦਰਾਸ਼ 50 ਰੁਪਏ, 7 ਮੁਖੀ 400 ਰੁਪਏ, 2 ਮੁਖੀ 600 ਰੁਪਏ, 8 ਮੁਖੀ 1500 ਰੁਪਏ, 10 ਮੁਖੀ 1800 ਰੁਪਏ, 9 ਮੁਖੀ 2100 ਰੁਪਏ ਅਤੇ 12 ਮੁਖੀ 4500 ਰੁਪਏ। ਕਿਉਂਕਿ 95 ਪ੍ਰਤੀਸ਼ਤ ਰੁਦਰਾਸ਼ 5 ਮੁਖੀ ਹੁੰਦੇ ਹਨ ਇਸ ਲਈ ਉਹਨਾਂ ਦੀ ਕੀਮਤ ਬਹੁਤ ਘੱਟ ਹੈ। ਦੋ ਅਤੇ ਸੱਤ ਮੁਖੀ ਵੀ ਤਕਰੀਬਨ ਅਸਾਨੀ ਨਾਲ ਮਿਲ ਜਾਂਦੇ ਹਨ। 21 ਮੁਖੀ ਜੋ ਬਹੁਤ ਘੱਟ ਪੈਦਾ ਹੁੰਦਾ ਹੈ। ਰੁਦਰਾਸ਼ ਸਭ ਤੋਂ ਮਹਿੰਗਾ ਹੁੰਦਾ ਹੈ ਜਿਸਦੀ ਕੀਮਤ 12 ਤੋਂ 15 ਲੱਖ ਰੁਪਏ ਹੁੰਦੀ ਹੈ। ਅਜਿਹਾ ਰੁਦਰਾਸ਼ ਸਾਲ ਵਿਚ ਕੋਈ ਇਕ ਹੀ ਮਿਲਦਾ ਹੈ।

ਮਾਲਾ ਦੀ ਕੀਮਤ ਵਿਚ ਦੇਖੋ : ਸਵਸਥ ਮਾਲਾ 400 ਰੁਪਏ, ਸਰਸਵਤੀ ਪਾਵਰ 350 ਰੁਪਏ, ਗਣੇਸ਼ ਮਾਲਾ 900 ਰੁਪਏ ਅਤੇ ਗੌਰੀ ਸ਼ੰਕਰ ਮਾਲਾ 3900 ਰੁਪਏ। ਰੁਦਰਾਸ਼ ਦੀ ਕੀਮਤ ਉਸਦੇ ਮਿਲਣ ਦੇ ਆਧਾਰ 'ਤੇ ਤਹਿ ਹੁੰਦੀ ਹੈ। ਮੁਖੀ ਗੋਲ ਰੁਦਰਾਸ਼ ਕਦੀ ਕਦਾਈਂ

ਹੀ ਮਿਲਦਾ ਹੈ। ਇਸ ਲਈ ਇਸਦੀ ਕੀਮਤ ਲੱਖਾਂ ਵਿਚ ਹੁੰਦੀ ਹੈ। ਆਮ ਤੌਰ ਤੇ ਇਕ ਮੁਖੀ ਰੁਦਰਾਸ਼ ਲੰਬਾ ਹੁੰਦਾ ਹੈ।

ਰੁਦਰਾਸ਼ ਦੀ ਚੰਗੀ ਕੀਮਤ ਮਿਲਣ ਕਰਕੇ ਇਹ ਨਕਲੀ ਵੀ ਚੱਲ ਪਏ ਹਨ। ਦੱਖਣੀ ਭਾਰਤ ਵਿਚ ਸਿੰਥੈਟਿਕ ਰੁਦਰਾਸ਼ ਬਣ ਰਹੇ ਹਨ। ਗਾਹਕ ਟੁਟਣ ਦੇ ਡਰ ਤੋਂ ਰੁਦਰਾਸ਼ ਦੀਆਂ ਸੰਸਥਾਵਾਂ ਪ੍ਰਦਰਸ਼ਨੀ ਦੇ ਜਰੀਏ ਆਮ ਗਾਹਕਾਂ ਤਕ ਪਹੁੰਚ ਰਹੀਆਂ ਹਨ। ਸਾਲ 2001 ਵਿਚ 'ਰੁਦਰਾਲਾਈਫ' ਨਾਂ ਦੀ ਸੰਸਥਾ ਆਪਣੀ ਹੋਂਦ ਦੇ ਬਾਦ ਹੁਣ ਤਕ ਦਿੱਲੀ, ਮੁੰਬਈ, ਬੰਗਲੌਰ, ਕੋਲਕਾਤਾ, ਚੇਨਈ, ਤ੍ਰਿਵੇਂਦਰਮ, ਜੈਪੁਰ ਸਮੇਤ ਦੇਸ਼ ਦੇ ਭਿੰਨ ਭਿੰਨ ਸ਼ਹਿਰਾਂ ਵਿਚ 45 ਪ੍ਰਦਰਸ਼ਨੀਆਂ ਲਗਾ ਚੁੱਕੀ ਹੈ। ਪ੍ਰਦਰਸ਼ਨੀ ਵਿਚ ਰੁਦਰਾਸ਼ ਦੇ ਸਾਰੇ ਅਖੌਤੀ ਗੁਣ ਅਤੇ ਪਹਿਨਣ ਸਬੰਧੀ ਜਾਣਕਾਰੀਆਂ ਦਿੱਤੀਆਂ ਜਾਂਦੀਆਂ ਹਨ। ਪ੍ਰਚਾਰ ਸਮੱਗਰੀ ਮੁਫਤ ਵੰਡੀ ਜਾਂਦੀ ਹੈ। ਰੁਦਰਾਲਾਈਫ ਦਾ ਕਹਿਣਾ ਹੈ ਕਿ ਰੁਦਰਾਸ਼ ਬਿਜਲੀ ਚੁੰਬਕੀ ਗੁਣਾਂ ਵਾਲਾ ਵਿਗਿਆਨਕ ਸਾਧਨ ਹੈ। ਪਰ ਉਹ ਇਸਦੀ ਪਰਖ ਤੋਂ ਟਲਦੇ ਹਨ।

ਰੁਦਰਾਸ਼ ਦੀ ਪ੍ਰਦਰਸ਼ਨੀਆਂ ਕਿਉਂ ਇੰਨੀਆਂ ਸਫਲ ਹੋ ਰਹੀ ਹਨ, ਇਸ ਬਾਰੇ ਵਿਚ 'ਰਾਜਿਸਥਾਨ ਵਿਗਿਆਨ ਸੁਸਾਇਟੀ' ਦੇ ਪ੍ਰੋ. ਹਰੀਸ਼ਚੰਦਰ ਭਾਰਤੀਆ ਦਾ ਕਹਿਣਾ ਹੈ ਕਿ ਅਣਦੇਖੀਆਂ, ਬਿਨਾਂ ਪਰਖੀਆਂ ਗੱਲਾਂ ਉਤੇ ਲੋਕਾਂ ਦਾ ਜ਼ਿਆਦਾ ਭਰੋਸਾ ਹੈ। ਰੁਦਰਾਸ਼ ਅਤੇ ਦੂਸਰੇ ਹੱਥ ਕੰਡੇ ਇਸੇ ਗੱਲ ਦਾ ਲਾਭ ਉਠਾਉਣ ਲਈ ਆਪਨਾਏ ਜਾਂਦੇ ਹਨ। ਇਹ ਸਾਰੀਆਂ ਕੋਸ਼ਿਸ਼ਾਂ ਦੇਸ਼ ਨੂੰ ਪਿਛੇ ਲਿਜਾਉਣ ਦੀਆਂ ਕੋਸ਼ਿਸ਼ਾਂ ਹਨ। ਤੰਤਰ, ਮਾਲਾ, ਜਾਦੂ-ਟੂਣਿਆਂ ਨੇ ਅੱਜ ਤਕ ਦੇ ਸੰਸਾਰ ਦੇ ਇਤਿਹਾਸ ਵਿਚ ਕੋਈ ਲਾਭ ਨਹੀਂ ਪਹੁੰਚਾਇਆ ਤਾਂ ਕਿਸ ਆਧਾਰ ਉਤੇ ਉਸਤੇ ਵਿਸ਼ਵਾਸ ਕਰੀਏ ? ਜੋ ਵੀ ਚੰਗੇ ਕੰਮ ਹੋਏ ਹਨ, ਲਾਭਕਾਰੀ ਗਤੀਵਿਧੀਆਂ ਨਾਲ ਹੋਏ ਹਨ। ਅਲੌਕਿਕ ਗੱਲਾਂ ਲੋਕਾਂ ਨੂੰ ਗੁੰਮਰਾਹ ਕਰਨ ਦੀ ਸਾਜਿਸ਼ ਹੈ। ਇਸ ਸਾਜਿਸ਼ ਦਾ ਨਮੂਨਾ ਦੇਖੋ: ਹਰ ਧਰਮ ਦੇ ਲੋਕਾਂ ਨੂੰ ਫਸਾਉਣ ਦੀ ਜੁਗਤ ਚਲਾਈ ਗਈ ਹੈ। ਰੁਦਰਾਲਾਈਫ ਦੇ ਕਾਰਕੁੰਨ ਕਪਿਲ ਤੋਂ ਇਸ ਬਾਰੇ ਪੁੱਛਿਆ ਤਾਂ ਜਵਾਬ ਮਿਲਿਆ, "ਮੁਝ ਸੇ ਬਿਦੇਸ਼ੀ ਵੀ ਰੁਦਰਾਸ਼ ਲੇ ਜਾਤੇ ਹੈਂ, ਉਨੇ ਵੀ ਇਸ ਕਾ ਲਾਭ ਮਿਲਾ ਹੈ। 35 ਪ੍ਰਤੀਸ਼ਤ ਬਿਦੇਸ਼ੀ ਈਸਾਈ ਹੈਂ, ਮੁਸਲਿਮ, ਬੋਧੀ ਵੀ ਇਸੇ ਪਹਿਨਤੇ ਹੈਂ, ਯਹ ਸਭੀ ਧਰਮ ਵਾਲੋਂ ਪਰ ਸਮਾਨ ਪ੍ਰਭਾਵ ਡਾਲਤਾ ਹੈ। ਇਸ ਲੀਏ ਅਬ ਅਮੇਰਿਕਾ ਔਰ ਇੰਗਲੈਂਡ ਮੇਂ ਪ੍ਰਦਰਸ਼ਨੀ ਕੀ ਤਿਆਰੀ ਹੈ।" ਵਰਕਰਾਂ ਨੂੰ ਮੌਕੇ ਅਨੁਸਾਰ ਗੱਲ ਕਰਨ ਦੀ ਟਰੇਨਿੰਗ ਦਿੱਤੀ ਜਾਂਦੀ ਹੈ।

**ਬਿਨਾਂ ਦਾਅਵਾ ਪਾਖੰਡ ਨੂੰ ਹੱਲਾਸ਼ੇਰੀ :** ਰੁਦਰਾਸ਼ ਵੇਚਣ ਵਾਲੀਆਂ ਸੰਸਥਾਵਾਂ ਉਹਨਾਂ ਚਰਚਿਤ ਹਸਤੀਆਂ ਦਾ ਜਿਕਰ ਕਰਨਾ ਨਹੀਂ ਭੁੱਲਦੀਆਂ ਜਿਹਨਾਂ ਨੇ ਰੁਦਰਾਸ਼ ਪਾਏ ਹਨ। ਸਾਰੇ ਸ਼ੰਕਰਾਚਾਰੀਆ, ਪ੍ਰਮੁੱਖ ਹਿੰਦੂ ਆਚਾਰੀਆ (ਕੁਝ ਸਿਧਾਂਤ ਅਤੇ ਮਾਰਗ ਵਾਲਿਆਂ ਨੂੰ ਛੱਡ ਕੇ), ਸੰਨਿਆਸੀ, ਘਰ ਤਿਆਗੀ, ਇੰਦਰਾ ਗਾਂਧੀ, ਰਵੀਸ਼ੰਕਰ, ਬਾਲ ਠਾਕਰੇ, ਸੰਮੀ ਕਪੂਰ, ਆਦਿ ਦਾ ਨਾਂ ਲੈਂਦੇ ਹਨ। ਪ੍ਰੰਤੂ ਇਹ ਗੱਲ ਇਥੇ ਤਕ ਸਹੀ ਸਿੱਧ ਹੁੰਦੀ ਹੈ ਕਿ ਪਹਿਨਣੇ ਵਾਲੇ ਦੀ ਸਫਲਤਾ ਰੁਦਰਾਸ਼ ਦੇ ਕਾਰਨ ਹੈ ? ਪਹਿਨਣ ਵਾਲਾ ਹਰ ਵਿਅਕਤੀ ਸਫਲ ਹੈ ਇਹ ਵੀ ਨਹੀਂ ਕਿਹਾ ਜਾ ਸਕਦਾ। ਰੁਦਰਾਸ਼ ਵੇਚਣ ਵਾਲੇ ਇਸਦੇ ਚਮਤਕਾਰਾਂ ਦੇ ਗੁਣ ਤਾਂ ਗਾਉਂਦੇ ਹਨ, ਦਾਅਵਾ ਨਹੀਂ ਕਰਦੇ ਭਲਾ ਕਿਉਂ ? ਉਹ ਬਸ ਇੰਨਾ ਕਹਿੰਦੇ ਹਨ, 'ਇਹ ਪੁਰਾਣਸੰਮਤ ਹੈ।'

'ਸਰਿਤਾ' ਵਿਚੋਂ ਅਨੁਵਾਦ ਪਵਨ ਕੁਮਾਰ ਰੱਤੌਂ

## ਜਾਦੂ-ਟੂਣੇ 'ਤੇ ਰੋਕ ਲਗਾਉਣ ਲਈ ਬਿੱਲ

ਦੇਸ਼ ਵਿਚ ਜਾਦੂ-ਟੂਣੇ ਦੀਆਂ ਵਧਦੀਆਂ ਘਟਨਾਵਾਂ 'ਤੇ ਗੰਭੀਰ ਚਿੰਤਾ ਪ੍ਰਗਟਾਉਣ ਦੇ ਨਾਲ ਹੀ ਇਸ ਨੂੰ ਮਨੁੱਖਤਾ ਲਈ ਕਲੰਕ ਦੱਸਦਿਆਂ ਇਸ 'ਤੇ ਪੂਰਨ ਤੌਰ ਤੇ ਪਾਬੰਦੀ ਲਗਾਉਣ ਲਈ ਲੋਕ ਸਭਾ ਵਿਚ ਇਕ ਗੈਰ ਸਰਕਾਰੀ ਬਿੱਲ ਪੇਸ਼ ਕੀਤਾ ਗਿਆ ਹੈ, ਜਿਸ ਵਿਚ ਅਜਿਹੇ ਅਪਰਾਧੀਆਂ ਨੂੰ ਘੱਟੋ-ਘੱਟ 5 ਸਾਲ ਦੀ ਸਜ਼ਾ ਦੇਣ ਦੀ ਵਿਵਸਥਾ ਹੈ।

ਲੋਕ ਸਭਾ ਮੈਂਬਰ ਕਰੁਣਾ ਸ਼ੁਕਲਾ ਵਲੋਂ ਪਿਛਲੇ ਦਿਨੀਂ ਪੇਸ਼ ਕੀਤੇ ਗਏ ਗੈਰ ਸਰਕਾਰੀ ਬਿੱਲ 'ਜਾਦੂ-ਟੂਣਾ ਰੋਕੂ ਬਿੱਲ 2004' ਵਿਚ ਦੇਸ਼ ਵਿਚ ਜਾਦੂ-ਟੂਣੇ ਦੀਆਂ ਵਧਦੀਆਂ ਘਟਨਾਵਾਂ 'ਤੇ ਗੰਭੀਰ ਚਿੰਤਾ ਪ੍ਰਗਟਾਈ ਗਈ ਹੈ। ਧਿਆਨ ਦੇਣਯੋਗ ਹੈ ਕਿ ਹੁਣੇ ਜਿਹੇ ਸੰਯੁਕਤ ਰਾਸ਼ਟਰ ਨੇ ਜਾਦੂ-ਟੂਣੇ ਨੂੰ ਲੈ ਕੇ ਜਾਰੀ ਕੀਤੀ ਗਈ ਇਕ ਵਿਸਤ੍ਰਿਤ ਰਿਪੋਰਟ ਵਿਚ ਟੂਣਿਆਂ-ਟੋਟਕਿਆਂ ਕਾਰਨ ਵਧਦੀਆਂ ਕਤਲ ਦੀਆਂ ਘਟਨਾਵਾਂ 'ਤੇ ਖਾਸ ਚਿੰਤਾ ਪ੍ਰਗਟਾਈ ਸੀ।





# ਮੈਡਮ ਕਿਊਰੀ

ਡਾ. ਗੁਰਬਖਸ਼ ਸਿੰਘ ਭੰਡਾਲ, ਡਾ. ਕੁਲਵੰਤ ਸਿੰਘ ਥਿੰਦ

ਆਮ ਤੌਰ ਤੇ ਅਹਿਮ ਪ੍ਰਾਪਤੀਆਂ ਵਿਲੱਖਣ ਇਨਾਮਾਂ ਨੂੰ ਉਡੀਕਦੀਆਂ, ਸਮਿਆਂ ਦੀ ਧੁੰਦ ਵਿਚ ਗਵਾਚ ਜਾਂਦੀਆਂ ਨੇ, ਜਾਂ ਇਨਾਮ ਦੇਣ ਵਾਲਿਆਂ ਦੀ ਨਜ਼ਰ, ਉਨ੍ਹਾਂ ਨੂੰ ਨਹੀਂ ਤੱਕਦੀ । ਪਰ ਬਹੁਤ ਹੀ ਵਿਰਲੇ ਇਨਸਾਨ ਹੁੰਦੇ ਨੇ ਜਿੰਨ੍ਹਾਂ ਦੀਆਂ ਪ੍ਰਾਪਤੀਆਂ ਨੂੰ ਇਨਾਮ (ਨੋਬਲ ਇਨਾਮ) ਉਡੀਕਦੇ ਨੇ । ਸੱਚੀਂ ਉਸ ਸੋਚ ਦੇ ਵਾਰੇ ਜਾਣ ਨੂੰ ਜੀਅ ਕਰਦੈ, ਉਨ੍ਹਾਂ ਦੇ ਹੱਥਾਂ ਦੀਆਂ ਰੇਖਾਵਾਂ ਕੇਹੋ ਜਿਹੀਆਂ ਹੋਣਗੀਆਂ ਜਿੰਨ੍ਹਾਂ ਨੂੰ ਦੋ ਵਾਰੀ ਨੋਬਲ ਇਨਾਮ (1903 ਵਿਚ ਭੌਤਿਕ ਵਿਗਿਆਨ ਅਤੇ 1911 ਵਿਚ ਰਸਾਇਣਕ ਵਿਗਿਆਨ ਲਈ) ਪ੍ਰਾਪਤ ਕਰਨ ਦਾ ਸੁਭਾਗ ਮਿਲਿਆ । ਦੋ ਪੀੜ੍ਹੀਆਂ ਵਿਚ ਤਿੰਨ ਵਾਰੀ, (ਦੋ ਵਾਰੀ ਆਪ ਅਤੇ ਤੀਜੀ ਵਾਰ ਉਸ ਦੇ ਧੀ ਜੁਆਈ) ਇਨਾਮ ਪ੍ਰਾਪਤ ਕਰਨ ਵਾਲੀ ਸਮਿਆਂ ਦੀ ਹਿੱਕ ਤੇ ਰੇਡੀਓ ਐਕਟਿਵਿਟੀ ਦਾ ਝੰਡਾ ਗੱਡਣ ਵਾਲੀ ਸੀ ਮੈਡਮ ਮੇਰੀ ਕਿਊਰੀ ।

ਮਾਪਿਆਂ ਲਈ ਸੁਘੜ ਸੰਤਾਨ, ਮਿਹਨਤੀ ਵਿਦਿਆਰਥਨ, ਕੌਲਾਂ ਤੇ ਦ੍ਰਿੜ ਰਹਿਣ ਵਾਲੀ ਪ੍ਰੇਮਿਕਾ, ਚੰਗੀ ਖੋਜਣ, ਵਧੀਆ ਪਤਨੀ ਅਤੇ ਯੋਗ ਮਾਂ ਦੇ ਤੌਰ ਤੇ ਆਪਣਾ ਸਿਰਨਾਵਾਂ ਉਕਰਣ ਵਾਲੀ ਮੈਡਮ ਕਿਊਰੀ ਦਾ ਜਨਮ ਪੋਲੈਂਡ ਦੀ ਰਾਜਧਾਨੀ ਵਾਰਸਾ ਵਿਖੇ ਪ੍ਰੋ.ਐਮ.ਵਾਲਦਿਸਲਵਾ ਅਤੇ ਮਾਤਾ ਬੋਰਨੀਸਲਾਵਾ ਯੋਗਸਕਾ ਸਕੂਲੋਦ ਵਸਕਾ ਦੇ ਘਰ ਹੋਇਆ । ਪਿਤਾ ਹਿਸਾਬ ਅਤੇ ਭੌਤਿਕ ਵਿਗਿਆਨ ਦਾ ਵਿਸ਼ਾ ਪੜ੍ਹਾਉਂਦਾ ਸੀ ਜਦ ਕਿ ਮਾਤਾ ਕੁੜੀਆਂ ਦਾ ਬੋਰਡਿੰਗ ਸਕੂਲ ਚਲਾਉਂਦੀ ਸੀ । ਮੇਰੀ 11 ਸਾਲ ਦੀ ਉਮਰ ਵਿਚ ਹੀ ਮਾਂ ਦੇ ਪਿਆਰ ਤੋਂ ਵਾਂਝੀ ਹੋ ਗਈ ।

ਉਸ ਸਮੇਂ ਪੋਲੈਂਡ ਰੂਸ ਦੇ ਅਧੀਨ ਸੀ । ਮੇਰੀ ਦੇ ਵਿਚਾਰ ਵੀ ਪਿਤਾ ਵਾਂਗ ਵਿਦਰੋਹੀ ਸਨ। ਉਹ ਸਕੂਲ ਜਾਂਦੇ ਸਮੇਂ ਰਾਹ ਵਿਚ ਗੱਦਾਰਾਂ ਦੀਆਂ ਕਬਰਾਂ ਤੇ ਥੁੱਕਦੀ ਸੀ । ਹਾਈ ਸਕੂਲ ਵਿਚ ਬਿਹਤਰੀਨ ਕਾਰਗੁਜਾਰੀ ਲਈ ਗੋਲਡ ਮੈਡਲ ਜਿੱਤਣ ਵਾਲੀ ਮੇਰੀ ਨੂੰ ਉਚੇਰੀ ਪੜ੍ਹਾਈ ਲਈ ਫਰਾਂਸ ਹੀ ਨਜ਼ਰ ਆਉਂਦਾ ਸੀ ਕਿਉਂਕਿ ਵਾਰਸਾ ਯੂਨੀਵਰਸਿਟੀ ਵਿਚ ਕੁੜੀਆਂ ਦੀ ਪੜ੍ਹਾਈ ਮਨ੍ਹਾਂ ਸੀ । ਆਪਣੇ ਪਰਿਵਾਰ ਦੇ ਗੁਜਾਰੇ ਲਈ ਮੇਰੀ ਅਤੇ ਉਸ ਦੀ ਵੱਡੀ ਭੈਣ ਨੂੰ ਟਿਊਸ਼ਨ ਪੜ੍ਹਾਉਣੀ ਪੈਂਦੀ ਸੀ । ਆਪਣੀ ਵੱਡੀ ਭੈਣ ਬਰੋਨਯਾ ਨੂੰ ਦੂਸਰੇ ਰੈਂਕ ਵਿਚ ਹਿਸਾਬ ਦੀ ਗਰੈਜੂਏਸ਼ਨ ਕਰਨ ਵਿਚ ਆਰਥਿਕ ਤੌਰ ਤੇ ਮਦਦ ਕੀਤੀ । ਉਸ ਦੀ ਯੋਗਤਾ ਅਤੇ ਉਤਸ਼ਾਹ ਨੂੰ ਦੇਖਦਿਆਂ ਪ੍ਰੋਫੈਸਰ ਜੀ.ਲਿਪਮੈਨ ਨੇ ਆਪਣੀ ਲੈਬਾਰਟਰੀ ਉਸ ਦੀ ਖੋਜ ਲਈ ਖੋਲ੍ਹ ਦਿੱਤੀ । ਇੱਥੇ ਹੀ ਪੋਲੈਂਡ ਦੇ ਭੌਤਿਕ ਵਿਗਿਆਨੀ ਨੋਵਾਸਕੀ ਦੇ ਘਰ ਮੇਰੀ ਦਾ ਮੇਲ ਪੈਰੀਕਿਊਰੀ ਨਾਲ ਹੋਇਆ । ਆਪਣੀ ਆਪਸੀ ਹਮਦਰਦੀ ਪਿਆਰ ਵਿਚ ਬਦਲਦੀ, ਸਾਹਾਂ ਵਿਚ ਰਚਦੀ, ਜੀਵਨ ਭਰ ਦੇ ਸਾਥੀ ਬਨਣ ਦੀ ਕਸਮ ਦਾ ਰੂਪ ਧਾਰਨ ਕਰ ਗਈ । ਦੋਨਾਂ ਨੇ ਪੀ.ਐਚ.ਡੀ. ਲਈ ਇੱਕੋ ਲੈਬਾਰਟਰੀ ਵਿਚ ਕੰਮ ਸ਼ੁਰੂ ਕੀਤਾ। ਪੈਰੀ ਨੇ ਮਾਰਚ 1895 ਵਿਚ ਪੀ.ਐਚ.ਡੀ. ਕਰ ਲਈ ਅਤੇ ਇੱਕ ਹਾਈ ਸਕੂਲ ਵਿਚ ਪ੍ਰੋਫੈਸਰ ਲੱਗ ਗਿਆ । 26 ਜੁਲਾਈ 1895 ਨੂੰ ਦੋਹਾਂ ਨੇ ਵਿਆਹ ਕਰਵਾ ਲਿਆ ਅਤੇ ਸਕੂਲ ਦੇ ਇੱਕ ਸ਼ੈਡ ਵਿਚ ਖੋਜ਼ ਦਾ ਕੰਮ ਜਾਰੀ ਰੱਖਿਆ ।

1896 ਵਿਚ ਪ੍ਰੋ. ਹੈਨਰੀ ਬੈਕ ਵਰਲ ਨੇ ਲੱਭਿਆ ਕਿ ਯੂਰੇਨੀਅਮ ਦੇ ਲੂਣ ਵਿਚੋਂ ਕੁਝ ਅਜਿਹੀਆਂ ਕਿਰਨਾ ਨਿਕਲਦੀਆਂ ਹਨ ਜੋ ਕਾਲੇ ਕਾਗਜ਼ ਵਿਚੋਂ ਲੰਘ ਕੇ ਫੋਟੋਗ੍ਰਾਫੀ ਦੀ ਪਲੇਟ ਤੇ ਦਾਗ ਪਾ ਦਿੰਦੀਆਂ ਹਨ। ਮੈਡਮ ਕਿਊਰੀ ਨੇ ਜਦ ਇਹ ਜਾਣਿਆ ਤਾਂ ਉਸ ਨੇ ਉਤਸ਼ਾਹ ਵਜੋਂ ਇੱਕ ਨਵਾਂ ਵਿਸ਼ਾ ਹੀ ਆਪਣੀ ਖੋਜ ਲਈ ਚੁਣਿਆ । ਪੈਰੀ ਲੈਬ ਵਿਚ ਮੇਰੀ ਦੇ ਨਾਲ ਇਨ੍ਹਾਂ ਕਿਰਨਾਂ ਤੇ ਕੰਮ ਕਰਨ ਲੱਗ ਪਿਆ । ਮੇਰੀ ਨੇ ਇਨ੍ਹਾਂ ਕਿਰਨਾਂ ਦੇ ਨਿਕਲਣ ਨੂੰ ਰੇਡੀਓ ਐਕਟਿਵਿਟੀ ਦਾ ਨਾਂ ਦਿੱਤਾ । ਮੇਰੀ ਨੇ ਲੱਭਿਆ ਕਿ ਯੂਰੇਨੀਅਮ ਦੀ ਕੱਚੀ ਧਾਤ ਬੜੀ ਰੇਡੀਓ ਐਕਟਿਵ ਹੈ । ਇੱਕ ਰਾਤ ਉਹ ਸ਼ੈਡ ਵਿਚ ਗਏ ਤਾਂ ਦੇਖਿਆ ਕਿ ਬੇਰੀਅਮ ਦੇ ਲੂਣ ਵਿਚ ਕੁਝ ਰਵੇ ਹਨੇਰੇ ਵਿਚ ਚਮਕ ਰਹੇ ਸਨ। ਇਹ ਰੇਡੀਅਮ ਦਾ ਲੂਣ ਸੀ। ਉਨ੍ਹਾਂ ਨੇ 1902 ਵਿਚ ਮਣਾਂ ਮੂਹੀਂ ਧਾਂਤ ਵਿਚੋਂ ਇੱਕ ਡੈਸੀਗ੍ਰਾਮ ਸ਼ੁੱਧ ਰੇਡੀਅਮ ਕੱਢ ਕੇ ਉਸ ਦਾ ਐਟਮੀ ਭਾਰ ਲੱਭਿਆ ਜਿਹੜਾ 225 ਸੀ ਅਤੇ ਪੀ.ਐਚ.ਡੀ. ਦਾ ਥੀਸਿਸ ਪੇਸ਼ ਕਰਨ ਤੋਂ ਪਹਿਲਾਂ ਸੇਵਰਸ ਵਿਚ ਲੈਕਚਰਾਰ ਇਨ ਫਿਜਿਕਸ ਨਿਯੁਕਤ ਹੋ ਗਈ। ਉਸ ਨੂੰ ਰੇਡੀਓ ਐਕਟਿਵਿਟੀ ਦੀ ਖੋਜ ਲਈ ਸੋਰਸੋਰਨੇ ਯੂਨੀਵਰਸਿਟੀ ਤੋਂ 25 ਜੂਨ 1903 ਨੂੰ ਪੀ.ਐਚ.ਡੀ. ਦੀ ਡਿਗਰੀ ਮਿਲੀ ।

ਰੇਡੀਓ ਐਕਟਿਵਿਟੀ ਦੀ ਖੋਜ ਉਸ ਲਈ ਅੰਤਰਰਾਸ਼ਟਰੀ ਪਛਾਣ ਅਤੇ ਇਨਾਮ ਲੈ ਕੇ ਆਈ । 5 ਨਵੰਬਰ 1903 ਨੂੰ ਰਾਇਲ ਸੁਸਾਇਟੀ ਦਾ ਹੰਫਰੀ ਡੇਵੀ ਮੈਡਲ ਮੇਰੀ ਕਿਊਰੀ ਅਤੇ ਪੈਰੀਕਿਊਰੀ ਨੂੰ ਸਾਂਝੇ ਤੌਰ ਤੇ ਦਿੱਤਾ ਗਿਆ । 12 ਦਸੰਬਰ 1903 ਨੂੰ ਫਿਜਿਕਸ ਦਾ ਨੋਬਲ ਪੁਰਸਕਾਰ ਮੇਰੀ ਕਿਊਰੀ ਅਤੇ ਬੈਕਵਰਲ ਲਈ ਐਲਾਨਿਆ ਗਿਆ ਪਰ ਕਮਜੋਰ ਸਿਹਤ ਕਾਰਨ ਸਵੀਡਨ ਜਾਣ ਤੋਂ ਅਸਮਰਥ ਉਸ ਨੇ 6 ਜੂਨ 1905 ਨੂੰ ਨੋਬਲ ਪੁਰਸਕਾਰ ਪ੍ਰਾਪਤ ਕੀਤਾ । ਮੇਰੀ ਨੂੰ 1909 ਦਾ ਈਲੀਅਟ ਕ੍ਰਿਸਨ ਮੈਡਲ ਵੀ ਮਿਲਿਆ ।

ਹੁਣ ਇਹ ਜੋੜੀ ਬਹੁਤ ਖੁਸ਼ ਸੀ ਪਰ ਢੇਰ ਸਾਰੀ ਖਤੋ ਖਿਤਾਬਤ ਸਿਹਤ ਅਤੇ ਸਮੇਂ ਤੇ ਹਾਵੀ ਹੁੰਦੀ ਜਾ ਰਹੀ ਸੀ । 19 ਅਪ੍ਰੈਲ 1906 ਦੇ ਦਿਨ ਦੁਪਹਿਰ ਵੇਲੇ ਇੱਕ ਘੋੜਾ ਗੱਡੀ ਦੇ ਕੁਚਲਣ ਨਾਲ ਪੈਰੀ ਦੀ ਮੌਤ ਹੋ ਗਈ । ਇਸ ਬੇਵਕਤੀ ਮੌਤ ਨੇ ਮੇਰੀ ਨੂੰ ਇੱਕ ਵੱਖਰੀ

ਕਿਸਮ ਦੀ ਔਰਤ ਬਣਾ ਦਿੱਤਾ । ਮੈਰੀ ਨੂੰ ਪੈਰੀ ਦੀ ਪਦਵੀ ਤੇ ਪ੍ਰੋਫੈਸਰ ਨਿਯੁਕਤ ਕਰ ਦਿੱਤਾ ਗਿਆ । ਮੈਰੀ ਦਾ ਪਹਿਲਾ ਲੈਕਚਰ 5 ਅਕਤੂਬਰ 1906 ਨੂੰ ਸੋਰ ਬੋਰਨ ਯੂਨੀਵਰਸਿਟੀ ਦੀ ਗੋਲ ਇਮਾਰਤ ਵਿਚ ਹੋਇਆ । ਇਸ ਲੈਕਚਰ ਨੂੰ ਸੁਨਣ ਲਈ ਪ੍ਰਸਿੱਧ ਵਿਗਿਆਨਕ, ਪੁਰਤਗਾਲ ਦਾ ਰਾਜ ਅਤੇ ਉਸ ਦੀ ਰਾਣੀ, ਵਿਭਾਗ ਦੇ ਮੈਂਬਰ ਅਤੇ ਫਰਾਂਸ ਦੇ ਪ੍ਰਧਾਨ ਬੈਠੇ ਸਨ। ਉਸ ਨੇ ਆਪਣਾ ਦਰਦ ਛੁਪਾਉਂਦਿਆਂ ਬਿਨਾ ਕੋਈ ਅਰੰਭਕੀ ਸੰਬੋਧਨ ਕੀਤਿਆਂ ਕੰਬਦੇ ਬੁੱਲ੍ਹਾਂ ਨਾਲ ਠੀਕ ਉਥੋਂ ਹੀ ਲੈਕਚਰ ਸ਼ੁਰੂ ਕੀਤਾ ਜਿੱਥੇ ਕਿ ਪੈਰੀ ਨੇ ਛੱਡਿਆ । ਉਹ ਆਪਣੇ ਦੁੱਖ ਬਾਰ ਕੁਝ ਵੀ ਨਾ ਬੋਲੀ ਕਿਉਂਕਿ ਇਸ ਮਹਾਨ ਔਰਤ ਲਈ ਕੇਵਲ ਕੰਮ ਹੀ ਮਹੱਤਵਪੂਰਨ ਸੀ ।

1911 ਦਾ ਨੋਬਲ ਪੁਰਸਕਾਰ ਰੇਡੀਅਮ ਅਤੇ ਪੋਲੋਨਿਯਮ ਦੀ ਖੋਜ ਬਦਲੇ ਇਕ ਵਾਰ ਫਿਰ ਮੈਰੀ ਦੀ ਝੋਲੀ ਪਿਆ । ਇਹ ਪਹਿਲੀ ਵਾਰ ਹੋਇਆ ਕਿ ਇੱਕ ਵਿਗਿਆਨੀ ਨੂੰ ਉਸ ਦੀਆਂ ਖੋਜਾਂ ਬਦਲੇ ਦੋ ਵਾਰੀ ਨੋਬਲ ਪੁਰਸਕਾਰ ਮਿਲਿਆ ਹੋਵੇ । ਇਉਂ ਜਾਪਦਾ ਹੈ ਜਿਵੇਂ ਨੋਬਲ ਪੁਰਸਕਾਰ ਵਾਲੇ ਮੈਰੀ ਦੀਆਂ ਖੋਜਾਂ ਨੂੰ ਉਡੀਕਦੇ ਹੋਣ । ਖੋਜਾਂ, ਜਿੰਨਾਂ ਮੈਡੀਕਲ, ਰਸਾਇਣਿਕ ਅਤੇ ਭੌਤਿਕ ਖੇਤਰਾਂ ਵਿਚ ਅਹਿਮ ਤਬਦੀਲੀਆਂ ਦਾ ਮੁੱਢ ਬੰਨਣਾ ਸੀ, ਖੋਜਾਂ ਜਿਨ੍ਹਾਂ ਵਿਗਿਆਨਕ ਸੋਚ ਦਾ ਮੁਹਾਂਦਰਾ ਸਵਾਰਨਾ ਸੀ।

ਲਗਾਤਾਰ ਰੇਡੀਓ ਐਕਟਿਵ ਧਾਤਾਂ ਵਿਚ ਕੰਮ ਕਰਨ ਕਰਕੇ ਇਨ੍ਹਾਂ ਕਿਰਨਾਂ ਦਾ ਅਸਰ ਹੋਣਾ ਲਾਜਮੀ ਸੀ । ਇਸ ਕਰਕੇ 1934 ਨੂੰ ਸਾਹ ਵਾਲੀ ਨਾਲੀ ਵਿਚ ਸੋਜ ਆਉਣ ਕਾਰਨ ਮੈਰੀ ਨੂੰ ਪ੍ਰਯੋਗਸ਼ਾਲਾ ਵਿਚ ਚਲਦੀ ਖੋਜ ਤੋਂ ਵੱਖ ਹੋਣਾ ਪਿਆ ਅਤੇ 4 ਜੁਲਾਈ 1934 ਨੂੰ ਉਸ ਨੇ ਅੰਤਮ ਸਾਹ ਲਿਆ । ਆਪਣੀ ਧੁਨ ਦੀ ਪੱਕੀ ਸਿਰੜ ਦੀ ਮੂਰਤ, ਇਨਾਮਾਂ ਸਨਮਾਨਾਂ ਦੀ ਚਾਹਤ ਉਸ ਧੁੰਦ ਵਿਚ ਗੁਆਚ ਗਈ ਜਿਸ ਵਿਚੋਂ ਆਉਂਦੀਆਂ ਰੌਸ਼ਨੀ ਦੀਆਂ ਕਿਰਨਾ ਅੱਜ ਵੀ ਨਿਊਕਲੀਅਰ ਫਿਜਿਕਸ ਵਿਚ ਮੈਰੀ ਦੀ ਦੇਣ ਨੂੰ ਨਮਸਕਾਰਦੀਆਂ ਆਉਣ ਵਾਲੀਆਂ ਨਸਲਾਂ ਦਾ ਰਾਹ ਰੁਸ਼ਨਾਉਂਦੀਆਂ ਹਨ ।

---

## ਲਾਈਫ ਮੈਂਬਰਸ਼ਿਪ

1. Yash Mohan Patil At Post GHUGUS, Panchsheel Chowk Ke PAS
2. ਮਾਸਟਰ ਹਰਮੇਸ ਮੇਸੀ (ਪੱਤਰਕਾਰ), ਪਿੰਡ ਤੇ ਡਾਕ: ਦਿੜਬਾ (ਸੰਗਰੂਰ)
3. ਮਾਸਟਰ ਨਛੱਤਰ ਸਿੰਘ, ਜੀ-39, ਨਿਊ ਪਾਵਰ ਹਾਊਸ ਕਲੋਨੀ, ਪਟਿਆਲਾ
4. ਜਸਵੰਤ ਵਿਰਲੀ, ਪਿੰਡ ਤੇ ਡਾਕ: ਲੱਖਣ ਕੇ ਪੱਡਾ (ਕਪੂਰਥਲਾ)
5. ਰਣਜੀਤ ਸਿੰਘ ਪੁੱਤਰ ਪਿਆਰਾ ਸਿੰਘ, ਪਿੰਡ ਤੇ ਡਾਕ: ਸਰਹਾਲ ਮੰਡੀ (ਜਲੰਧਰ)
6. ਗੁਰਚਰਨ ਜੀਤ ਐਡਵੋਕੇਟ, ਚੈਂਬਰ ਨੰ: 626, ਜ਼ਿਲ੍ਹਾ ਕਚਿਹਰੀ ਲੁਧਿਆਣਾ
7. ਕਮਲਜੀਤ ਸਿੰਘ ਪੁੱਤਰ ਪ੍ਰਕਾਸ ਰਾਮ, ਪਿੰਡ ਤੇ ਡਾਕ: ਪੰਡੋਰੀ ਬਾਬਾ ਦਾਸ (ਹੁਸ਼ਿਆਰਪੁਰ)
8. ਸੁਖਜੀਤ ਸਿੰਘ ਸੂਦ, 15 ਸ਼ਾਂਤੀ ਨਗਰ, ਕਪੂਰਥਲਾ-144601
9. ਭੁਪਿੰਦਰ ਸਿੰਘ ਪੁੱਤਰ ਗੁਰਮੇਲ ਸਿੰਘ, ਵਾਰਡ ਨੰ: 1, ਮੰਡੀ ਬਰੀਵਾਲਾ (ਮੁਕਤਸਰ)
10. ਕੁਲਦੀਪ ਸਿੰਘ, ਪਿੰਡ ਤੇ ਡਾਕ: ਸੀਚੇਵਾਲ, ਵਾਇਆ: ਮਲਸੀਆ (ਜਲੰਧਰ)-144701
11. ਸ਼ਾਮ ਸਿੰਘ ਪੁੱਤਰ ਪੂਰਨ ਚੰਦ 11547 2 ਏ 7 ਦੁਰਗਾ ਪੁਰੀ ਖਲਾਸੀ ਲਾਈਨ ਸਹਾਰਨਪੁਰ ਯੂਪੀ
12. ਸ਼ਿਵ ਕੁਮਾਰ ਪੁੱਤਰ ਹਰੀ ਚੰਦ, ਪਿੰਡ ਕਿਸ਼ਨਪੁਰ, ਡਾਕ. ਸਰਸਾਵਾ ਤਹਿ.ਨੁਕਰ , ਜ਼ਿਲਾ ਸਹਾਰਨਪੁਰ ਯੂਪੀ
13 ਡਾ. ਮਨਮੋਹਨ ਸਿੰਘ, 588 ਕਰਮ ਸਿੰਘ ਕਲੋਨੀ, ਕਰਨਾਲ ਹਰਿਆਣਾ
14. ਰਣਜੀਤ ਰਾਣਾ ਡੁਲਥ ਐਟਲਾਂਟਾ, ਅਮਰੀਕਾ ।

---

ਆਈਨ ਸਟਾਈਨ ਬਹੁਤ ਹੱਸਮੁੱਖ ਅਤੇ ਮਜਾਹੀਆ ਸੁਭਾ ਦਾ ਮਾਲਕ ਸੀ । ਇੱਕ ਵਾਰੀ ਉਸ ਦੀ ਜੇਬ ਵਿਚ ਤਿੰਨ ਐਨਕਾਂ ਦੇ ਜੋੜੇ ਦੇਖ ਕੇ ਉਸ ਦੇ ਮਿੱਤਰ ਨੇ ਪੁੱਛਿਆ, "ਇਹ ਐਨਕਾਂ ਦੇ ਤਿੰਨ ਜੋੜੇ ਕਾਹਦੇ ਲਈ ਹਨ।" ਆਈਨ ਸਟਾਈਨ ਨੇ ਜਵਾਬ ਦਿੱਤਾ, " ਇੱਕ ਨੇੜੇ ਦੀ ਨਜ਼ਰ ਲਈ ਹੈ ਅਤੇ ਦੂਸਰਾ ਦੂਰ ਦੀ ਨਜ਼ਰ ਲਈ ।" ਮਿੱਤਰ ਨੇ ਪੁੱਛਿਆ, 'ਤੀਸਰਾ'
ਆਈਨ ਸਟਾਈਨ ਬੋਲਿਆ ਇਹ ਪਹਿਲੇ ਦੋਹਾਂ ਚਸ਼ਮਿਆਂ ਨੂੰ ਲੱਭਣ ਲਈ ਹੈ ।





# ਭਾਰਤੀ ਫਲਸਫੇ ਵਿਚਲਾ ਰੱਬ

ਸ੍ਰੀ ਦੇਬੀ ਪ੍ਰਸਾਦਿ ਚਟੋਪਾਧਿਆਏ

ਕੀ ਇਹ ਦਰੁਸਤ ਹੈ ਕਿ ਬਹੁਤੇ ਭਾਰਤੀ ਫਿਲਾਸਫਰ ਪੱਕੇ ਨਾਸਤਿਕ ਸਨ। ਇਸ ਸੁਆਲ ਦਾ ਇਕੋ ਇਕ ਜੁਆਬ ਹੋ ਸਕਦਾ ਹੈ ਜੋ ਕਿ ਅਜੋਕੇ ਆਸਤਿਕਾਂ ਲਈ ਬਹੁਤ ਹੀ ਪ੍ਰੇਸ਼ਾਨੀ ਭਰਿਆਂ ਹੈ । ਮੱਧਕਾਲੀਨ ਭਾਰਤੀ ਆਸਤਿਕਾਂ ਲਈ ਵੀ ਅਜੇਹਾ ਹੀ ਹੋਵੇਗਾ। ਅਜੇਹੇ ਪ੍ਰੇਸ਼ਾਨ ਕਰਨ ਵਾਲੇ ਤੱਥਾਂ ਨੂੰ ਲੁਕੋਣ ਲਈ ਫਿਲਾਸਫਰਾਂ ਕੋਲ ਕਿਹੜੀ ਚਲਾਕੀ ਹੈ, ਇਹ ਹੈ ਸ਼ਾਬਦਿਕ ਢੁੱਚਰਬਾਜੀ ਦਾ ਆਸਰਾ ਲੈਣਾ ।

ਫਿਲਾਸਫੀ ਦੀ ਵਿਚਾਰ ਚਰਚਾ ਦੌਰਾਨ ਬੌਧਿਕ ਬੇਈਮਾਨੀ ਦਾ ਇਹ ਰੂਪ ਪ੍ਰਾਚੀਨ ਭਾਰਤ ਵਿੱਚ ਵੀ ਜ਼ਰੂਰ ਹੀ ਪ੍ਰਚਲਿਤ ਰਿਹਾ ਹੋਵੇਗਾ। ਇੱਥੋ ਤੱਕ ਕਿ ਅਜੇਹੀਆਂ ਬਹਿਸਾਂ ਦੇ ਨੇਮਾਂ ਬਾਰੇ ਮਿਲਦੇ, ਪੁਰਾਤਨ ਨਿਬੰਧਾਂ ਵਿੱਚ, ਇਸੇ ਤਰ੍ਹਾਂ ਦੀ ਚਲਾਕੀ ਅਤੇ ਇਸ ਦੀ ਫਲਸਫਈ ਵਿਅਰਥਤਾ ਦੇ ਦਰਸ਼ਨ ਹੁੰਦੇ ਹਨ।

ਭਾਰਤੀ ਸ਼ਬਦਵਲੀ ਵਿੱਚ ਇਸ ਨੂੰ Chala ਭਾਵ ਸ਼ਾਬਦਿਕ ਢੁੱਚਰਬਾਜੀ ਕਹਿੰਦੇ ਹਨ । ਜਿਸ ਦਾ ਮਕਸਦ ਵਿਰੋਧੀਆਂ ਦੇ ਨੁਕਤਾਨਜ਼ਰ ਨੂੰ ਜਾਣਬੁਝਕੇ ਤੋੜਨਾਂ ਮਰੋੜਨਾ, ਉਨ੍ਹਾਂ ਨੂੰ ਅਜੇਹੇ ਅਰਥ ਦੇਣੇ, ਜਿੰਨਾ ਨਾਲ ਉਨ੍ਹਾਂ ਦਾ ਕੋਈ ਵਾਸਤਾ ਨਹੀਂ ਸੀ ਹੁੰਦਾ। ਇਉਂ ਕਈ ਤਰੀਕਿਆਂ ਨਾਲ ਕੀਤਾ ਜਾ ਸਕਦਾ ਹੈ। ਇੰਨਾਂ ਵਿਚੋਂ ਇਕ Samayana Chala ਹੈ ਜਿਸ ਦਾ ਮਤਲਬ, ਦੂਜਿਆਂ ਦੀ ਕਹੀ ਗੱਲ ਦੇ ਵਾਹਯਾਤ ਅਰਥ ਕਢਣੇ, ਜੋ ਕਿ ਬੋਲਣ ਵਾਲੇ ਦਾ ਮਨਸ਼ਾ ਨਹੀਂ ਹੁੰਦਾ।

ਨਿਆਏ ਸਕੂਲ ਦੇ ਬਹੁਤ ਹੀ ਪ੍ਰਸਿੱਧ ਫਿਲਾਸਫਰ ਉਦੇਯਾਨਾ ਦੀਆਂ ਲਿਖਤਾਂ ਵਿਚ ਅਜੇਹੀ ਚਲਾਕੀ ਦੀ ਦਿਲਚਸਪ ਉਦਾਹਰਣ ਮਿਲਦੀ ਹੈ। ਆਮ ਤੌਰ ਤੇ ਜਿਸਦੀ ਨਿਆਏ ਕੁਸੁਮੰਜ਼ਾਲੀ ਨੂੰ ਭਾਰਤੀ ਅਧਿਆਤਮਵਾਦ ਦੀ ਕਲਾਸਿਕ ਰਚਨਾ ਤੱਸਵਰ ਕੀਤਾ ਜਾਂਦਾ ਹੈ। ਇਸ ਲਿਖਤ ਦੇ ਪਹਿਲੇ ਹਿੱਸੇ ਵਿੱਚ ਉਹ ਦਾਅਵਾ ਕਰਦਾ ਹੈ ਕਿ ਅਸਲ ਵਿੱਚ ਨਾਸਤਿਕ ਵਰਗਾ ਕੋਈ ਨਹੀਂ ਹੁੰਦਾ, ਕਿਉਂਕਿ ਆਪਣੇ ਆਪਣੇ ਢੰਗ ਨਾਲ, ਹਰ ਕੋਈ ਰੱਬ ਵਿੱਚ ਵਿਸ਼ਵਾਸ਼ ਕਰਦਾ ਹੈ। ਅਜੇਹਾ ਅਡੰਬਰਪੂਰਨ ਅੰਦਾਜ਼, ਜਿਸ ਵਿੱਚ ਹਰ ਇਕ ਨੂੰ ਰੱਬ ਵਿੱਚ ਨਿਸਚਾਵਾਨ ਬਣਾਣ ਦੀ ਧਾਰੀ ਹੋਈ ਸੀ। ਸੰਸਕ੍ਰਿਤ ਭਾਸ਼ਾ ਅਤੇ ਸਾਹਿਤ ਦੇ ਵਿਦਿਆਰਥੀ ਲਈ ਜ਼ਰੂਰ ਹੀ ਖਿੱਚ ਰਖਦਾ ਹੋਵੇਗਾ। ਭਾਰਤੀ ਫਿਲਾਸਫੀ ਦੇ ਅਸਲੀ ਇਤਿਹਾਸ ਦੇ ਇਮਾਨਦਾਰ ਵਿਦਿਆਰਥੀ ਲਈ ਇਹ ਇਕ ਸੋਚੇ ਸਮਝੇ ਵਿਗਾੜ ਉਪਰਲਾ ਸ਼ਾਬਦਿਕ ਓੜਨਾ ਹੈ। ਸਾਂਖਿਆ ਫਿਲਾਸਫਰਾਂ ਜਾਂ ਕਪਿਲਾ ਦੇ ਪੈਰੋਕਾਰਾਂ ਬੋਧੀਆਂ, ਦਿਗੰਬਰ ਜੈਨੀਆਂ, ਮੀਮਾਸਕਾਂ ਅਤੇ ਕਾਰਵਾਕਾਂ ਤੱਕ, ਸਾਰਿਆਂ ਦਾ ਰੱਬ ਵਿੱਚ ਵਿਸ਼ਵਾਸ਼ ਰੱਖਣ ਵਾਲਿਆਂ ਵਜੋਂ ਹਵਾਲਾ ਦਿੱਤਾ ਗਿਆ ਹੈ। ਬੇਸ਼ੱਕ ਜਿੰਨਾਂ ਵਿੱਚੋ ਸਾਰਿਆਂ ਨੇ ਉਸਦੀ ਸੰਭਾਵੀਂ ਹੋਂਦ ਖਿਲਾਫ ਪੂਰੀ ਵਾਹ ਦੇ ਨਾਲ ਦਲੀਲਾਂ ਦਿੱਤੀਆਂ। ਸੰਖੇਪ ਵਿੱਚ ਕਿਸੇ ਸਟੇਜੀ ਜਾਦੂਗਰ ਨੂੰ ਸ਼ਰਮਸ਼ਾਰ ਕਰਨ ਦੀ ਹੱਦ ਤਕ ਉਹ ਨਾਮੀ ਨਾਸਤਿਕਾਂ ਨਾਲ ਭਰੇ ਟੋਪ ਵਿੱਚੋ ਸ਼ਰਧਾਵਾਨ ਆਸਤਿਕਾਂ ਦੀਆਂ ਰੂਹਾਂ ਬੁਲਾਉਣ ਦਾ ਇਕ ਮਹਾਨ ਟ੍ਰਿਕ ਕਰਦਾ ਹੈ ਅਤੇ ਇਸ ਜਾਦੂ ਨੂੰ ਕਰਨ ਲਈ ਉਹ ਕੀ ਕੋਸ਼ਿਸ਼ ਕਰਦਾ ਹੈ ।

ਫਿਲਾਸਫਰਾਂ ਨੇ ਕਪਿਲਾ ਨੂੰ ਪਹਿਲਾ ਗਿਆਨੀ ਜਾਂ ਆਦਿ ਵਿਦਵਾਨ ਦੇ ਤੌਰ ਤੇ ਵਡਿਆਇਆ ਹੈ। ਜਿਵੇ ਬੋਧੀਆਂ ਤੇ ਜੈਨੀਆਂ ਨੇ ਬੁੱਧ ਅਤੇ ਜੈਨ ਦੀ ਸਿਆਣਪ ਦੀ ਕਿਸੇ ਵੀ ਸੀਮਾ ਦੇ ਮੰਨਣ ਤੋਂ ਇਨਕਾਰ ਕੀਤਾ। ਪਰ ਕੀ ਇਸ ਦਾ ਭਾਵ ਇਹ ਹੈ ਕਿ ਉਹ ਸਰਬ ਜਾਣੀਜਾਣ ਭਾਵ ਰੱਬ ਵਿੱਚ ਯਕੀਨ ਕਰਦੇ ਸਨ। ਸਾਮਖਿਆ ਵਲੋਂ ਆਵਦੀ ਫਿਲਾਸਫੀ ਦੇ ਆਗੂਆ ਨੂੰ ਗੰਭੀਰ ਸਿਆਣੇ ਮੰਨਣ ਦਾ ਇਕ ਕਾਰਣ ਇਹ ਸੀ ਕਿ ਉਸ ਨੇ ਰੱਬ ਦੇ ਦਖਲ ਤੋਂ ਬਿਨਾਂ ਬ੍ਰਹਿਮੰਡ ਦੇ ਵਿਕਾਸ ਦੀ ਵਿਆਖਿਆਂ ਦੇਣ ਦੀ ਕੋਸਿਸ ਕੀਤੀ। ਮੋਟੇ ਤੌਰ ਤੇ ਇਹੋ ਗੱਲ ਬੋਧੀਆਂ ਅਤੇ ਜੈਨੀਆਂ ਦੇ ਸੰਬੰਧ ਵਿੱਚ ਵੀ ਠੀਕ ਹੈ। ਮੀਮਾਂਸਕ ਉਨ੍ਹਾਂ ਵੈਦਿਕ ਹੁਕਮਨਾਮਿਆਂ ਵਿੱਚ ਪੱਕਾ ਯਕੀਨ ਕਰਦੇ ਸਨ ਜੋ ਜਾਦੂਈ ਕਰਮਕਾਂਡਾਂ ਦੀ ਪਾਲਣਾ ਨਾਲ ਸੰਬੰਧ ਰਖਦੇ ਸਨ। ਮੀਮਾਂਸਕਾਂ ਦੇ ਸਾਹਿਤ ਵਿੱਚ ਇਸ ਅਜੀਬ ਖਿਆਲ ਦੇ ਕਿਤੇ ਵੀ ਦਰਸ਼ਨ ਨਹੀਂ ਹੁੰਦੇ ਕਿ ਵੈਦਿਕ ਹੁਕਮਨਾਮੇ ਪੂਜਣਯੋਗ ਹਨ। ਇਸ ਦੇ ਵਿਪਰੀਤ ਮੀਮਾਂਸਕ ਇਹ ਵਿਆਖਿਆ ਕਰਦਿਆਂ ਕਦੇ ਨਹੀਂ ਸੀ ਥੱਕਦੇ ਕਿ ਰੱਬ ਨੂੰ ਰੱਦ ਕਰਨਾ, ਉਨ੍ਹਾਂ ਲਈ ਜ਼ਰੂਰੀ ਸੀ ਅਤੇ ਇਸ ਤਰ੍ਹਾਂ ਪੂਜਾ ਦੀ ਕਾਰਵਾਈ ਕਿਓਕਿ ਉਹ ਵੈਦਿਕ ਹੁਕਨਾਮਿਆਂ ਦੀ ਮੁਕਮਲ ਪ੍ਰਮਾਣਿਕਤਾ ਲਈ ਥਾਂ ਬਨਾਉਣ ਲੋਚਦੇ ਸਨ। ਕਰਮਕਾਡਾ ਨੂੰ ਆਪਣੀ ਅੰਤਰੀਵ ਗੁਣਵੱਤਾ ਕਾਰਣ ਉਨ੍ਹਾਂ ਨਾਲ ਸੰਬੰਧਿਤ ਸਿੱਟੇ ਕੱਢਣ ਵਾਲੇ ਮੰਨਿਆ ਜਾਂਦਾ ਸੀ। ਇਸ ਵਿਸਵਾਸ ਵਿੱਚ ਕਿਸੇ ਦੈਂਵੀ ਦਖ਼ਲ ਲਈ ਕੋਈ ਥਾਂ ਨਹੀਂ ਸੀ।

ਪ੍ਰੰਤੂ ਉਦੇਯਾਨ ਦੇ ਚੱਲਣ ਦੀ ਹੱਦ, ਉਸ ਵਲੋਂ ਕਾਰਵਾਕਾਂ ਦੇ ਚਰਿਤਰ ਚਿਤਰਣ ਵਿਚ ਦੇਖੀ ਜਾ ਸਕਦੀ ਹੈ। ਜਿਸ ਵਿੱਚ ਉਹ ਉਨ੍ਹਾਂ ਨੂੰ ਰੱਬ ਦੇ ਉਪਾਸ਼ਕ ਕਹਿੰਦਾ ਹੈ। ਇਸ ਦਾ ਆਧਾਰ ਇਹ ਸੀ ਕਿ ਉਹ ਇਕ ਅਜੇਹੀ ਹੋਂਦ ਵਿਚ ਵਿਸ਼ਵਾਸ ਕਰਦੇ ਸੀ ਜਿਸ ਦੀ ਸਤਾ ਦੁਨੀਆਂ ਦੀਆਂ ਪਰੰਪਰਾਵਾਂ ਨਾਲ ਸਥਾਪਿਤ ਹੋਈ ਹੈ। ਮਗਰਲੇ ਲੇਖਕਾਂ ਨੇ ਇਸ ਵਿਚੋ ਕੁਝ ਅਰਥਾਂ ਨੂੰ ਨਸ਼ਟ ਹੋਣ ਤੋਂ ਬਚਾਉਣ ਦੀ

ਕੋਸ਼ਿਸ ਕੀਤੀ। ਪਰੰਤੂ ਇਹ ਅਸੰਭਵ ਨੂੰ ਪ੍ਰਾਪਤ ਕਰਨ ਵਰਗੀ ਗੱਲ ਸੀ । ਇਕ ਊਟਪਟਾਂਗ ਗੱਲ ਹੈ ਅਤੇ ਇਸ ਦਾ ਕੋਈ ਮਤਲਬ ਨਹੀਂ ਬਣਦਾ। ਇਸ ਬੇਤੁਕੇਪਣ ਨੂੰ ਸਮਝਣ ਲਈ ਆਧੁਨਿਕ ਸਥਿਤੀ ਸਾਡੀ ਮਦਦ ਕਰੇਗੀ। ਬਹੁਤ ਹੀ ਵਧੀਆਂ ਉਦਾਹਰਣ ਨੂੰ ਸਮਝਣ ਲਈ ਆਧੁਨਿਕ ਸਥਿਤੀ ਸਾਡੀ ਮਦਦ ਕਰੇਗੀ। ਬਹੁਤ ਹੀ ਵਧੀਆ ਉਦਾਹਰਣ ਮਾਰਕਸ ਲੈਨਿਨ ਅਤੇ ਕਮਿਊਨਿਜਮ ਵਿੱਚ ਧਰਮ ਦੀ ਖੋਜ ਹੈ।

ਰਾਧਾ ਕ੍ਰਿਸ਼ਨ ਕਹਿੰਦਾ ਹੈ, ਕਮਿਊਨਿਜਮ ਇਕ ਨਵਾ ਧਰਮ ਹੈ। ਲੈਨਿਨ ਇਸ ਦਾ ਪੈਗੰਬਰ ਹੈ। ਅਤੇ ਸਾਇੰਸ ਇਸ ਦਾ ਪਵਿੱਤਰ ਪ੍ਰਤੀਕ । ਇਸ ਦੇ ਸਬੂਤ ਵਜੋਂ ਉਹ ਕਹਿੰਦਾ ਹੈ "ਮਾਸਕੋ ਕਲੱਬ ਹਾਊਸ ਦੀਆਂ ਕੰਧਾਂ ਉੱਪਰ ਅਜੇਹੇ ਇਸ਼ਤਿਹਾਰ ਮਿਲਦੇ ਹਨ ਕੋਈ ਨਹੀਂ ਜਾਣਦਾ ਧਰਤੀ ਕਦੋਂ ਬਣੀ, ਪਰ ਸਾਰੇ ਜਾਣਦੇ ਹਨ ਕਿ ਅਕਤੂਬਰ 1918 ਨੂੰ ਇਕ ਨਵੀਂ ਦੁਨੀਆਂ ਨੇ ਜਨਮ ਲਿਆ। ਰੱਬ ਨੂੰ ਅਸਮਾਨਾਂ ਤੋਂ ਬਾਹਰ ਕੱਢੋ ਅਤੇ ਧਰਤੀ ਤੋਂ ਪੂੰਜੀਵਾਦ ਦਾ ਖਾਤਮਾ ਕਰੋ। ਨੌਜਵਾਨਾ ਲਈ ਥਾਂ ਖਾਲੀ ਕਰੋ।

ਜਾਹਰਾ ਤੌਰ ਤੇ ਅਜੇਹੇ ਅਭੁੱਲ ਸਬੂਤਾਂ ਨਾਲ ਸੰਤੁਸ਼ਟ ਰਾਧਾਕ੍ਰਿਸ਼ਨ ਅੱਗੇ ਕਹਿੰਦਾ ਹੈ, "ਰੂਸ ਦੀ ਰਹੱਸਵਾਦੀ ਧਰਤੀ ਤੇ, ਕਾਰਲਮਾਰਕਸ ਦਾ ਕਮਿਊਨਿਜ਼ਮ ਦਾ ਸਿਧਾਂਤ ਖੁੱਗ ਕੇ ਲਾਇਆ ਗਿਆ। ਇਹ ਧਰਮ ਬਣ ਗਿਆ। ਜੋ ਆਪਣੇ ਪ੍ਰਚਾਰ ਲਈ ਪਵਿੱਤਰ ਤਰੀਕੇ ਅਮਲ ਵਿਚ ਲਿਆ ਰਿਹਾ ਹੈ। ਕਮਿਊਨਿਸਟਾਂ ਦੀਆਂ ਕਾਰਜ਼ਸ਼ੀਲ ਟੁਕੜੀਆਂ ਲਾਲ ਫੌਜ, ਸਕੂਲ, ਪੱਤਰਕਾਰੀ, ਮੁਲਕ ਨੂੰ ਸਾਰੇ ਧਰਮਾਂ ਤੋਂ ਮੁਕਤ ਕਰਨ ਲਈ ਸੰਘਰਸ਼ੀਲ ਹਨ। ਬਲਸ਼ਵਿਕਾਂ ਦੀ ਪ੍ਰੇਰਨਾ ਸ਼ਕਤੀ ਉਨਾਂ ਦਾ ਵਿਸ਼ਵਾਸ਼ ਰਹੱਸਵਾਦ ਅਤੇ ਜਾਨ ਦੇਣ ਤਕ ਕੁਰਬਾਨੀ ਲਈ ਤੱਤਪਰਤਾ ਹੈ । ਇਹ ਨਵੇ ਸਵਰਗ ਅਤੇ ਨਵੀਂ ਧਰਤੀ ਦੇ ਸੁਫਨਿਆਂ ਨਾਲ ਭਾਵੁਕ ਹੋਇਆ ਹੈ। ਜਿਵੇਂ ਯਹੂਦੀ ਇਲਹਾਮ ਵਿੱਚ ਯਕੀਨ ਕਰਨ ਵਾਲਿਆਂ ਵਾਂਗ, ਜੋ ਸਮਾਜਵਾਦੀ ਘੋਸ਼ਣਾ ਕਰਦੇ ਹਨ , "ਕਿ ਅਸੀਂ ਧਰਮ ਦੇ ਖਿਲਾਫ ਨਹੀਂ ਹਾਂ ਅਤੇ ਨਾਂ ਹੀ ਅਸੀਂ ਇਸ ਦਾ ਸਮਰਥਨ ਕਰਦੇ ਹਾਂ।

ਸਾਡੇ ਵਿਸ਼ਵਵਿਆਪੀ ਭਾਈਚਾਰੇ ਦੇ ਸਮਾਜਵਾਦੀ ਸੰਕਲਪ ਨੇ ਰੱਬ ਜਾਂ ਜੀਸਸ ਜਾਂ ਕਿਸੇ ਵੀ ਧਰਮ ਨਾਲੋਂ ਮਹੱਤਵ ਗ੍ਰਹਿਣ ਕਰ ਲਈ ਹੈ ਅਤੇ ਇਸ ਨੇ ਕਈ ਅਧਿਆਤਮਕ ਦਾਰਸ਼ਨਿਕ ਉਪਮੱਤ ਜੋ ਉਪਨਿਸ਼ਟਾਂ ਦੀਆਂ ਸਿਖਿਆਵਾ ਉਪਰ ਨਿਰਭਰ ਹੋਣ ਦਾ ਦਾਅਵਾ ਕਰਦੇ ਹਨ ਆਪਣੇ ਕਲਾਵੇ ਵਿੱਚ ਲੈ ਲਏ ਹਨ। ਇੰਨਾਂ ਉਪ ਫਿਰਕਿਆਂ ਵਿਚੋਂ ਸਭ ਤੋਂ ਮਹਤਵਪੂਰਨ ਅਦਵੈਤਾ ਵੇਦਾਂਤ ਸੀ, ਜਿਸ ਦਾ ਪ੍ਰਸਿੱਧ ਪ੍ਰਤੀਨਿਧ ਸਮਕਾਰਾ ਸੀ। ਭਾਵੇਂ ਵੇਦਾਂਤ ਦੇ ਦੂਜੇ ਉਪ ਫਿਰਕੇ, ਭਾਰਤੀ ਅਰਥਾਂ ਵਿਚ ਰੱਬ ਵਿਚ ਵਿਸਵਾਸ ਕਰਦੇ ਸਨ ਜਿਸ ਦਾ ਭਾਵ ਦੁਨੀਆਂ ਦਾ ਕੋਈ ਇਖਲਾਕੀ ਸੰਚਾਲਕ ਅਤੇ ਰਚਨਹਾਰਾ ਹੈ। ਪਰ ਅਦਵੈਤਾ ਵੇਂਦਾਤ ਇਸ ਤੋਂ ਇਨਕਾਰੀ ਸੀ। ਇਸ ਫਿਲਾਸਫੀ ਵਿੱਚ ਦੁਨੀਆਂ ਨੂੰ ਇਕ ਭਰਮ ਵਜੋਂ ਲਿਆ ਜਾਂਦਾ ਹੈ ਸੋ ਇਸ ਦੀ ਅਸਲੀ ਰਚਨਾ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਇਹ ਪ੍ਰਸਿੱਧ ਵੇਦਾਂਤਕ ਵਿਚਾਰ ਸੀ । ਜਿਸ ਦਾ ਭਾਵ ਹੈ ਕਿ ਦੁਨੀਆਂ ਕਦੇ ਵੀ ਹੋਂਣ ਚ ਨਹੀਂ ਆਈ। ਇਸ ਲਈ ਇਸ ਅਣਹੋਣੀ ਦੁਨੀਆਂ ਦੇ ਇਖਲਾਖੀ ਸੰਚਾਲਕ ਅਤੇ ਅਸਲੀ ਰਚਨਾਕਾਰ ਨੂੰ ਮੰਨਣ ਦੀ ਕੋਈ ਤੁਕ ਨਹੀ। ਆਧੁਨਿਕ ਵਿਚਾਰਵਾਨ ਵੇਦਾਂਤ ਫਿਲਾਸਫੀ ਦੀ ਇਸ ਵੰਨਗੀ ਉਪਰ ਮਹਾਂਯਾਨ ਬੁਧਇਜਮ ਦੇ ਪ੍ਰਭਾਵ ਨੂੰ ਲੱਭਣ ਦੀ ਕੋਸ਼ਿਸ਼ ਕਰ ਚੁੱਕੇ ਹਨ। ਪਰੰਪਰਕ ਭਾਰਤੀ ਫਿਲਾਸਫੀ ਦੇ ਇਤਿਹਾਸ ਵਿਚ ਅਸੀਂ ਅਜੇਹੇ ਦੋਸ਼ਾਂ ਦਾ ਸਾਹਮਣਾ ਕਰਦੇ ਹਾਂ ਕਿ ਅਦਵੈਤਾ ਵੇਦਾਂਤ ਬੁਧਇਜਮ ਦਾ ਹੀ ਬਦਲਿਆ ਰੂਪ ਹੈ। ਯਕੀਨਨ ਇਸ ਵਿਚ ਕੋਈ ਤੰਤ ਹੈ। ਫੇਰ ਭੀ, ਇਹ ਵਧਵੀਂ ਗੱਲ ਹੋਵੇਗੀ ਕਿ ਅਦਵੈਤ ਵੇਂਦਾਂਤ ਉਨ੍ਹਾਂ ਹੀ ਪੱਕੀ ਤਰ੍ਹਾਂ ਨਾਸਤਿਕ ਸੀ ਜਿੰਨਾਂ ਮਹਾਂਯਾਨ ਬੁਧਇਜ਼ਮ ਅਸਲ ਵਿੱਚ ਸੀ। ਅਧਿਆਤਮਕ ਤੌਰ ਤੇ ਜਿਸ ਨੁਕਤਾਨਜ਼ਰ ਦੀ ਇਹ ਪ੍ਰਤੀਨਿਧਤਾ ਕਰਦਾ ਸੀ ਉਹ ਸ਼ਾਇਦ ਪਰਾ ਆਸਤਿਤਵਵਾਦ ਵਜੋਂ ਲੈਣਾ ਠੀਕ ਹੋਵੇਗਾ।

ਅਸਲ ਵਿੱਚ ਸਮਕਾਰਾ, ਅਣਗਣਿਤ ਭਗਤੀ ਗੀਤਾਂ ਵਜੋਂ ਪ੍ਰਸਿੱਧ ਹੈ। ਅੰਤਮ ਸੱਚ ਜਾਂ ਪਾਰਗਾਮੀ ਨੁਕਤਾਨਜ਼ਰ ਤੋਂ, ਅਦਵੈਤਾ ਫਿਲਾਸਫੀ ਨੇ ਮਹਾਂਰੱਬ ਜਾਂ ਅਦਵੈਤ ਬ੍ਰਹਮਾਂ ਵਰਗੀ ਚੀਜ਼ ਦੀ ਕਲਪਨਾਕੀਤੀ ਸੀ। ਫੇਰ ਭੀ, ਅਦਵੈਤਾਂ ਵੇਂਦਾਤ ਦੀ ਮਹਾਂ ਆਸਤਿਕਤਾ ਅਤੇ ਵੇਂਦਾਤ ਦੇ ਦੂਜੇ ਫਿਰਕਿਆ ਦੀ ਆਸਤਿਕਤਾ ਵਿਚਲੀ ਵਿਰੋਧਤਾਈ ਦਿਲਚਸਪੀ ਤੋਂ ਖਾਲੀ ਨਹੀਂ ਹੈ। ਅਦਵੈਤ ਵੇਂਦਾਤ ਅਨੁਸਾਰ ਰੱਬ ਕੁਝ ਵੀ ਨਹੀਂ ਸਿਰਫ ਭਰਮ ਅਗਿਆਨਤਾ ਜਾਂ ਮਾਇਆ ਦੀ ਉਪਜ ਹੈ। ਇਸ ਵਿਚਾਰ ਨੇ ਦੂਜੇ ਵੇਦਾਂਤੀ ਫਿਲਾਸਫਰਾ ਦੀਆਂ ਆਸਤਿਕ ਭਾਵਨਾਂਵਾਂ ਨੂੰ ਏਨਾਂ ਡੰਗਿਆ ਕਿ ਉਨ੍ਹਾਂ ਚੋਂ ਮਾਧਵ ਨਾਂ ਦੇ ਇਕ ਫਿਲਾਸਫਰ ਇਹ ਦਾਅਵਾ ਕਰਨ ਤੱਕ ਗਏ ਕਿ ਅਦਵੈਤਾ ਫਿਲਾਸਫੀ ਨੂੰ ਖਤਮ ਕਰਨ ਲਈ ਰੱਬ ਨੇ ਆਪ ਜਨਮ ਲਿਆ ਹੈ।

ਰੱਬ ਦੇ ਸੁਆਲ ਸੰਬੰਧੀ ਨਿਆਏ ਵਿਸ਼ੇਸ਼ਕਾਂ ਦੀ ਪੁਜੀਸ਼ਨ ਜ਼ਿਆਦਾ ਗੁੰਝਲਦਾਰ ਹੈ। ਇਹ ਜ਼ਗ ਜਾਹਰ ਹੈ ਕਿ ਇਸ ਫਿਲਾਸਫੀ ਦੇ ਛੇਕੜਲੇ ਪ੍ਰਤੀਨਿਧ ਆਸਤਿਕਤਾ ਦੇ ਵੱਡੇ ਚੈਪੀਅਨ ਸਨ। ਰੱਬ ਦੀ ਹੋਂਦ ਬਾਰੇ ਉਨ੍ਹਾਂ ਦੁਆਰਾ ਪੇਸ਼ ਕੀਤੇ ਸਬੂਤ ਭਾਰਤੀ ਫਿਲਾਸਫੀ ਵਿੱਚ ਮਿਲਦੇ ਹਨ। ਜਿਵੇਂ ਸ ਮੁਕਰਜੀ ਸਪਸ਼ਟ ਤੌਰ ਤੇ ਕਹਿੰਦਾ ਹੈ ਕਿ ਪਿੱਛੋ ਦਾ ਨਿਆਏ ਵਿਸ਼ੇਸ਼ਕਾ ਸਾਹਿਤ ਵਾਤਸਾਇਨਾ ਅਤੇ ਪ੍ਰਮਾਸਤਾਪਦਾ ਤੋਂ ਲੈ ਕੇ ਨਵਾਦੋਵਆ ਸਕੂਲ ਦੇ ਹਾਲੀਆ ਵਿਕਾਸ ਤੱਕ, ਰੱਬ ਦੀ ਹੋਂਦ ਥੱਕੜ ਸਮਰਥ ਅਤੇ ਨਾਸਤਿਕੀ ਰੁਝਾਣਾਂ ਉੱਪਰ ਹਮਲੇ ਕਰਨ ਵਜੋਂ ਪ੍ਰਸਿੱਧ ਹੈ। ਅਤੇ ਇਸੇ ਤਰ੍ਹਾਂ ਨਿਆਏ ਵਿਸੇਸਕਾਂ ਰੁਝਾਣ ਨੂੰ ਨਾਸਤਿਕਤਾ ਦੇ ਕਮਾਲ ਦੇ ਚੈਂਪੀਅਨ ਵਜੋਂ ਸਤਿਕਾਰਿਆ



ਜਾਂਦਾ ਹੈ।

ਮੈਂ ਸ. ਮੁਕਰਜੀ ਦਾ ਹਵਾਲਾ ਦਿੱਤਾ ਹੈ ਇਸ ਕਰਕੇ ਨਹੀਂ ਕਿ ਪ੍ਰੰਪਰਕ ਭਾਰਤੀ ਵਿਚਾਰਧਾਰਾ ਦੇ ਵਿਆਖਿਆਕਾਰ ਵਜੋਂ ਉਸ ਦਾ ਮੁਕਾਮ ਹੈ, ਜਿਸ ਤੇ ਸ਼ੱਕ ਨਹੀਂ ਕੀਤਾ ਜਾ ਸਕਦਾ, ਬਲਕਿ ਇਸ ਲਈ ਵੀ ਕਿ ਬਹੁਤ ਹੀ ਪੁਰਤਨ ਖਿਆਲੀ ਵਿਅਕਤੀ ਵੀ ਆਸਤਿਕਤਾ ਦੇ ਪੱਖ ਵਿੱਚ, ਉਸ ਅੰਦਰ ਕਿਸੇ ਰਿਆਇਤ ਬਾਰੇ ਸ਼ੱਕ ਨਹੀਂ ਕਰੇਗਾ, ਜੇ ਉਹੀ ਵਿਦਵਾਨ ਮਹਿਸੂਸ ਕਰਦਾ ਹੈ ਕਿ ਛੇਕੜਲੇ ਨਿਆਏਵਿਸ਼ੇਸ਼ਕਾਂ ਦਾ ਆਸਤਿਕੀ ਉਤਸ਼ਾਹ ਫਿਲਸਫੀ ਦੀਆਂ ਬੁਨਿਆਦੀ ਕਿਤਾਬਾਂ ਦੀ ਰੂਹ ਦੇ ਅਨੁਸਾਰੀ ਨਹੀਂ ਹੈ। ਸਾਡੇ ਕੋਲ ਇਹ ਮੰਨਣ ਦਾ ਆਧਾਰ ਹੋਵੇਗਾ ਕਿ ਪਿਛਲੇ ਨਿਆਏ ਵਿਸ਼ੇਸ਼ਕਾਂ ਦੀ ਆਸਤਿਕਤਾ ਇਕ ਕਾਢ ਹੀ ਹੈ ਜੋ ਇਸਦੇ ਮੋਢੀਆਂ ਦੁਆਰਾ ਸਥਾਪਿਤ ਕੀਤੀ ਫਿਲਾਸਫੀ ਦੇ ਖਿਲਾਫ ਇਕ ਖੁਲੀ ਬਗਾਵਤ ਹੋਵੇਗੀ ਅਤੇ ਮੁਕਰਜੀ ਨਿਆਏ ਸੂਤਰਾਂ ਅਤੇ ਵਿਸ਼ੇਸ਼ਕ ਸੂਤਰਾਂ ਵਿੱਚ, ਰੱਬ ਦੀ ਅਜੀਬ ਅਣਹੋਂਦ ਬਾਰੇ ਨੋਟ ਕਰਦਾ ਹੈ। ਵਿਸ਼ੇਸ਼ ਤੌਰ ਤੇ ਉਸ ਪ੍ਰਸੰਗ ਵਿੱਚ , ਜਿਸ ਫਿਲਸਫੀ ਦੇ ਮਗਰਲੇ ਪ੍ਰਤੀਨਿਧ ਰੱਬ ਬਾਰੇ ਪੂਰੇ ਜ਼ੋਰ ਸ਼ੋਰ ਨਾਲ ਬੋਲਣ ਲਈ ਵੱਚਨਬਧ ਸਨ। ਇਸ ਨੇ ਚੇਤਨ ਤੌਰ ਤੇ ਵਿਦਵਾਨਾਂ ਨੂੰ, ਆਪਣ ਮੂਲ ਰੂਪ ਵਿੱਚ ਫਿਲਸਫੀ ਵਿੱਚ ਰੱਬ ਦੀ ਸੰਭਵ ਅਪ੍ਰਸੰਵਗਤਾ ਤਕ ਜਾਣ ਲਈ ਪ੍ਰੇਰਿਤ ਕੀਤਾ।

ਮੁਕਰਜੀ ਟਿੱਪਣੀ ਕਰਦਾ ਹੈ ਕਿ, "ਇਹ ਅੰਚਭੇਵਾਲੀ ਗੱਲ ਹੈ ਕਿ ਖਾਲਸ ਗਿਆਨ ਦੀਆਂ ਵਸਤੂਆਂ ਦੀ ਗਿਣਤੀ ਵਿੱਚ ਰੱਬ ਦਾ ਕੋਈ ਵਿਸ਼ੇਸ਼ ਜ਼ਿਕਰ ਨਹੀਂ। ਮਨੋਵਿਗਿਆਨਕ ਪ੍ਰਕ੍ਰਿਆ ਤੋਂ ਅਲੱਗ ਇਕਲੀ ਰੂਹਾਨੀ ਹੋਂਦ ਬਾਰੇ ਸਬੂਤ ਪੇਸ਼ ਕਰਦਿਆਂ, ਰੱਬ ਦਾ ਇਕ ਪਰਮਰੂਹ ਜਾਂ ਵੱਖਰੀ ਸ਼ੇਣੀ ਵਜੋਂ ਕੋਈ ਸੰਕੇਤ ਨਹੀਂ ਮਿਲਦਾ। ਇਸ ਤੋਂ ਅੱਗੇ ਨਾ ਹੀ ਨਿਆਏ ਸੂਤਰਾਂ ਅਤੇ ਨਾ ਹੀ ਵਿਸ਼ੇਸ਼ਕ ਸੂਤਰਾਂ ਵਿੱਚ ਵੇਦਾਂ ਦੀ ਪ੍ਰਮਾਣਿਕਤਾ ਬਾਰੇ, ਵਿਚਾਰ ਕਰਦਿਆਂ ਰੱਬ ਦਾ ਕੋਈ ਜ਼ਿਕਰ ਨਹੀਂ ਆਉਂਦਾ। ਇਸ ਨੁਕਤੇ ਸੰਬੰਧੀ ਨਿਆਏ ਵਿਸ਼ੇਸ਼ਕਾਂ ਦੀ ਮੀਮਾਂਸਕਾਂ ਨਾਲ ਅਨੰਤ ਬਹਿਸ ਚਲੀ। ਮੀਮਾਸਕਾ ਦਾ ਦਾਅਵਾ ਸੀ ਕਿ ਵੇਦ ਆਮ ਤੌਰ ਤੇ ਪ੍ਰਮਾਣਿਕ ਹਨ ਸੋ ਉਨ੍ਹਾਂ ਦੀ ਉਚਿਤੱਤਾ ਸਿੱਧ ਕਰਨ ਲਈ ਕਿਸੇ ਰੱਬ ਦੀ ਹੋਂਦ ਦੀ ਕੋਈ ਜ਼ਰੂਰਤ ਨਹੀਂ। ਪਰ ਮਗਰਲੇ ਨਿਆਏ ਵਿਸ਼ੇਸ਼ਕਾਂ ਨੇ ਜ਼ੋਰ ਨਾਲ ਇਹ ਦਲੀਲ ਦਿਤੀ ਕਿ ਰੱਬ ਦੀ ਪ੍ਰਮਾਣਿਕਤਾ ਵਿਚੋਂ ਹੀ ਵੇਂਦਾਂ ਦੀ ਪ੍ਰਮਾਣਿਕਤਾ ਕਢੀ ਜਾ ਸਕਦੀ ਹੈ। ਪ੍ਰੰਤੂ ਵੇਦਾਂ ਦੇ ਦੈਵੀ ਲਿਖਤ ਹੋਣ ਵਜੋਂ ਇਸ ਫਿਲਾਸਫੀ ਦੀਆਂ ਮੌਲਿਕ ਲਿਖਤਾਂ ਚ ਕੋਈ ਦਲੀਲ ਨਹੀਂ ਮਿਲਦੀ। ਨਿਆਏ ਸੂਤਰਾਂ ਵਿੱਚ ਵੇਦਾਂ ਦੀ ਪ੍ਰਮਾਣਿਕਤਾ ਆਯੂਰਵੈਦਕ ਲੇਖਾਂ ਤੱਕ ਹੇਠਾਂ ਲਿਆਦੀ ਗਈ ਜਦੋਂ ਕਿ ਵਿਸ਼ੇਸ਼ਕ ਸੂਤਰਾਂ ਨੇ ਵੇਦਾਂ ਦੀ ਰਚਨਾ ਉੱਚੀ ਸਿਆਣਪ ਵਾਲੇ ਵਿਅਕਤੀਆਂ ਦੇ ਨਾਂ ਲਾਏਂ। ਮੁਕਰਜੀ ਕਹਿੰਦਾ ਹੈ ਕਿ ਜਿੱਥੇ ਤੱਕ ਵਿਸ਼ੇਸ਼ਕ ਸੂਤਰਾਂ ਦਾ ਸੰਬੰਧ ਹੈ ਇੱਥੇ ਕੋਈ ਨਿਰਣੇਇ ਸਬੂਤ ਨਹੀਂ ਮਿਲਦਾ ਜੋ ਸਾਨੂੰ ਇਹ ਸਿੱਟਾ ਕੱਢਣ ਦੇ ਯੋਗ ਬਣਾ ਸਕੇ ਕਿ ਵਿਸ਼ੇਸ਼ਕ ਸੂਤਰ ਆਪਣੇ ਅਧਿਆਤਮਵਾਦੀ ਫਲਸਫੇ ਚ ਪੱਕੇ ਤੇ ਸ਼ਪਸਟ ਤੌਰ ਤੇ ਰੱਬ ਨੂੰ ਥਾਂ ਦਿੰਦਾ ਸੀ। ਅਸੀਂ ਦੇਖਾਂਗੇ ਕਿ ਨਿਆਏ ਸੂਤਰਾਂ ਦੀ ਗਵਾਹੀ ਵੀ ਪੱਕੀ ਨਹੀਂ ਹੈ। ਅਤੇ ਅੰਦਾਜ਼ੇ ਲਈ ਥਾਂ ਹੈ ਕਿ ਆਪਣੇ ਮੁੱਢਲੇ ਰੂਖਾਂ ਵਿੱਚ ਇੰਨਾਂ ਪ੍ਰਬੰਧਾ ਵਿੱਚ ਰੱਬ ਪ੍ਰਤੀ ਕੋਈ ਵਿਸ਼ੇਸ਼ ਝੁਕਾਉ ਨਹੀਂ ਹੈ।

## ਜੱਗ ਰਚਨਾ

ਸਾਡੀ ਇਹ ਧਰਤੀ ਅਤੇ ਇਸ ਧਰਤੀ ਉਪਰ ਜੋ ਅਸੀਂ ਅਣਗਿਣਤ ਨਿਰਜੀਵ ਜਾਂ ਸਜੀਵ ਵਸਤਾਂ ਦੇਖਦੇ ਹਾਂ ਇਹਨਾਂ ਸਭ ਦੀ ਰਚਨਾਂ ਵਿਚ ਕੁੱਲ 92 ਤੱਤ ਹੀ ਮੂਲ ਹਨ। ਇਹਨਾਂ 92 ਤੱਤਾਂ ਦੇ ਆਪਸ ਵਿਚ ਵੱਖ ਵੱਖ ਮਾਤਰਾ, ਗਿਣਤੀ ਅਤੇ ਵੱਖ ਵੱਖ ਤਰਾਂ ਦੇ ਢੰਗਾਂ ਨਾਲ ਮਿਲਣ ਤੇ ਲੱਕਾਂ ਕਰੋੜਾਂ ਕਿਸਮ ਦੇ ਯੋਗਿਕ ਬਣਦੇ ਹਨ ਜਿੰਨ੍ਹਾਂ ਤੋਂ ਇਸ ਪਦਾਰਥਕ ਸੰਸਾਰ ਦੀਆਂ ਸਾਰੀਆਂ ਵਸਤੂਆਂ, ਪੌਦੇ, ਜੀਵ ਜੰਤੂ ਸਮੇਤ ਮਨੁੱਖ ਦੇ ਬਣਦੀਆਂ ਹਨ। ਉਂਝ ਜੀਵਤ ਵਸਤੂਆਂ ਵਿਚੋਂ 92 ਵਿਚੋਂ ਕੇਵਲ 25 ਤੱਕ ਹੀ ਪਾਏ ਜਾਂਦੇ ਹਨ। ਇਨ੍ਹਾਂ ਵਿਚੋਂ ਵੀ 4 ਕਾਰਬਨ, ਆਕਸੀਜਨ, ਹਾਈਡਰੋਜਨ, ਨਾਈਟਰੋਜ਼ਨ ਮੁੱਖ ਤੱਤ ਹਨ ਜੋ ਕਿ ਜਾਨਦਾਰ ਹੋਂਦ ਦਾ 95 ਪ੍ਰਤੀਸ਼ਤ ਭਾਗ ਬਣਾਉਂਦੇ ਹਨ।

ਇਸ ਤਰਾਂ ਬਨਣ ਵਾਲੇ ਲੱਖਾਂ ਕਰੋੜਾਂ ਕਿਸਮਾਂ ਦੇ ਪਦਾਰਥਾਂ ਨੂੰ ਦੋ ਮੁੱਖ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ । ਅਕਾਰਬਨੀ ਅਤੇ ਕਾਰਬਨੀ । ਕਾਰਬਨੀ ਪਦਾਰਥਾਂ ਦੇ ਮੁੱਖ ਗੁਣਾਂ ਵਿਚੋਂ ਜਿੱਥੇ ਕਾਰਬਨ ਤੱਤ ਦਾ ਲਾਜਜਮੀ ਹੋਣਾ ਅਤੇ ਇਨ੍ਹਾਂ ਦੀ ਬਣਤਰ ਦਾ ਬਹੁਤ ਗੁੰਝਲਦਾਰ ਹੋਣਾ ਹੈ ਉਥੇ ਇਨਾਂ ਦੀ ਸਭ ਤੋਂ ਵਿਸ਼ੇਸ਼ ਖਾਸੀਅਤ ਇਹ ਹੈ ਕਿ ਸਾਰੇ ਜਿਉਂਦੇ ਸ਼ਰੀਰਾਂ ਦੀ ਰਚਨਾ ਇਨ੍ਹਾਂ ਕਾਰਬਨੀ ਪਦਾਰਥਾਂ ਤੋਂ ਹੀ ਹੋਈ ਹੁੰਦੀ ਹੈ ।

ਚਾਹੇ ਜੰਤੂਆਂ ਅਤੇ ਪੌਦਿਆਂ ਦੀ ਸਰੀਰਕ ਰਚਨਾ ਦੇ ਮੁੱਖ ਰਸਾਇਣਕ ਪਦਾਰਥ ਪ੍ਰੋਟੀਨ, ਕਾਰਬੋਹਾਈਡਰੇਟ, ਚਰਬੀ, ਗੁਲੂਕੋਜ਼, ਯੂਰੀਆ, ਨਿਊਕਲੀ ਤੇਜ਼ਾਬ ਅਤੇ ਹੋਰਨਾਂ ਅਨੇਕਾਂ ਕਾਰਬਨੀ ਪਦਾਰਥ ਸਾਇੰਸ ਵਲੋਂ ਛਾਣੇ ਜਾ ਚੁੱਕੇ ਹਨ ਪਰ ਜਿੱਥੇ ਅਕਾਰਬਨੀ ਪਦਾਰਥਾਂ ਦੀ ਰਚਨਾ ਸਰਲ ਹੋਣ ਕਰਕੇ ਮਨੁੱਖ ਜਲਦੀ ਹੀ ਇਨ੍ਹਾਂ ਦੀ ਬਣਤਰ ਨੂੰ ਸਮਝ ਕੇ ਇਨ੍ਹਾਂ ਨੂੰ ਖੁਦ ਬਨਾਉਣ ਦੇ ਸਮਰੱਥ ਹੋ ਗਿਆ ਹੈ ਉਥੇ ਕਾਰਬਨੀ ਪਦਾਰਥਾਂ ਦੀ ਬਣਤਰ ਬਹੁਤ ਵੱਡੀ ਅਤੇ ਗੁੰਝਲਦਾਰ ਹੋਣ ਕਰਕੇ ਲੰਮਾਂ ਸਮਾਂ ਵਿਗਿਆਨਕ ਇਨ੍ਹਾਂ ਪਦਾਰਥਾਂ ਨੂੰ ਆਪਣੀ ਇੱਛਾ ਅਨੁਸਾਰ ਬਨਾਉਣ ਵਿਚ ਕਾਮਯਾਬ ਨਾ ਹੋ ਸਕੇ। ਬੇਸ਼ੱਕ 1828 ਵਿਚ ਇੱਕ ਜਰਮਨ ਵਿਗਿਆਨੀ ਨੇ ਸਰੀਰ ਵਿਚ ਮਿਲਣ ਵਾਲੇ ਪਦਾਰਥ ਯੂਰੀਆ ਨੂੰ ਪ੍ਰਯੋਗਸ਼ਾਲਾ ਵਿਚ ਤਿਆਰ ਕਰਕੇ 'ਰੱਬ' ਦੇ ਰਚਨਾਕਾਰ ਹੋਣ ਦੇ ਬਿੰਬ ਵਿਚ ਪਾੜ ਲਾ ਦਿੱਤਾ ।

# ਜਗਿਆਸਾ

?- ਵਾਲ ਨਿਰਜੀਵ ਹਨ ਜਾਂ ਸਜੀਵ.

ਲਖਵਿੰਦਰ ਹਾਲੀ, ਕਿਲਾ ਨੌਂ ।

- ਵਾਲਾਂ ਦੀਆਂ ਜੜ੍ਹਾਂ ਤਾਂ ਸਜੀਵ ਹਨ ਅਤੇ ਉਨ੍ਹਾਂ ਨੂੰ ਖੂਨ ਦੀ ਸਪਲਾਈ ਹੁੰਦੀ ਹੈ ਉਹ ਸਰੀਰ ਵਿਚੋਂ ਖੁਰਾਕ ਲੈਕੇ ਵਾਲਾਂ ਨੂੰ ਵਧਾਉਂਦੀਆਂ ਹਨ । ਪਰ ਵਾਲ ਨਿਰਜੀਵ ਹਨ ਕਿਉਂਕਿ ਉਨ੍ਹਾਂ ਵਿਚ ਖੂਨ ਦੀਆਂ ਕੋਸ਼ਿਕਾਵਾਂ ਨਹੀਂ ਹੁੰਦੀਆਂ । ਬਿਲਕੁਲ ਉਸੇ ਤਰਾਂ ਜਿਵੇਂ ਨਹੁੰ ਉਥੋਂ ਤੱਕ ਹੀ ਸਜੀਵ ਹਨ ਜਿੱਥੋਂ ਤੱਕ ਉਨ੍ਹਾਂ ਨੂੰ ਖੂਨ ਦੀ ਸਪਲਾਈ ਹੁੰਦੀ ਹੈ ਪਰ ਉਸ ਤੋਂ ਅੱਗੇ ਦਾ ਹਿੱਸਾ ਨਿਰਜੀਵ ਹੁੰਦਾ ਹੈ।

? 'ਸਿਆਣੇ' ਸਾਰੀ ਰਾਤ ਸਿਰ ਘੁਮਾਉਂਦੇ ਰਹਿੰਦੇ ਹਨ, ਉਨ੍ਹਾਂ ਦੀਆਂ ਸਿਰ ਜਾਂ ਗਰਦਨ ਦੀਆਂ ਨਾੜਾਂ ਕਿਉਂ ਨਹੀਂ ਦੁਖਦੀਆਂ ਜਦ ਕਿ ਆਮ ਆਦਮੀ ਸਿਰ ਘੁਮਾਵੇ ਤਾਂ ਇਹ ਦੁਖਣ ਲੱਗ ਪੈਂਦੀਆਂ ਹਨ ?

-ਜਸਬੀਰ ਕੋਟਕਪਰਾ।

- ਉਹ ਚੇਤ ਜਾਂ ਅਚੇਤ ਤੌਰ ਤੇ ਦੋ ਹਾਲਤਾਂ ਵਿਚ ਸਿਰ ਘੁਮਾਉਂਦੇ ਹਨ ਚੇਤਨ ਅਵਸਥਾ ਵਿਚ ਉਹ ਨਸ਼ਿਆਂ ਦੀ ਵਰਤੋਂ ਕਰਦੇ ਹਨ ਜਿਸ ਨਾਲ ਥਕਾਵਟ ਦਾ ਅਹਿਸਾਸ ਘੱਟ ਹੁੰਦਾ ਹੈ । ਦੂਸਰਾ ਜਦੋਂ ਉਹ ਸਿਰ ਘੁਮਾਉਂਦੇ ਹਨ ਤਾਂ ਆਪਣੇ ਵਾਲਾਂ ਨੂੰ ਖੋਲ੍ਹ ਲੈਂਦੇ ਹਨ ਜਿਸ ਕਰਕੇ ਉਨ੍ਹਾ ਦੇ ਸਿਰ ਘੁਮਾਉਣ ਦਾ ਘੇਰਾ ਵੱਧ ਜਾਂਦਾ ਹੈ ਅਤੇ ਥੋੜੀ ਗਤੀ ਹੀ ਜ਼ਿਆਦਾ ਲਗਦੀ ਹੈ । ਤੀਸਰਾ ਉਨ੍ਹਾਂ ਦੇ ਨਿੱਤ ਦੇ ਅਭਿਆਸ ਕਾਰਨ ਵੀ ਉਨ੍ਹਾਂ ਨੂੰ ਥਕਾਵਟ ਮਹਿਸੂਸ ਨਹੀਂ ਹੁੰਦੀ । ਉਨ੍ਹਾਂ ਦੀਆਂ ਧੌਣ ਦੀਆਂ ਨਾੜਾਂ ਅਤੇ ਪੱਠੇ ਆਮ ਆਦਮੀ ਨਾਲੋਂ ਤਕੜੇ ਹੋ ਜਾਂਦੇ ਹਨ।

? ਕਈ ਔਰਤਾਂ ਦੇ ਸਾਰੇ ਬੱਚੇ ਲੜਕੇ ਹੁੰਦੇ ਹਨ ਜਦ ਕਿ ਕੁਝ ਦੇ ਸਾਰੀਆਂ ਲੜਕੀਆਂ । ਇਸ ਵਿਚ ਔਰਤ ਦਾ ਕਿੰਨਾ ਕੁ ਰੋਲ ਹੈ ?

- ਜਸਕਰਨ ਸਿੰਘ, ਬੁਰਜ ਜਵਾਹਰ ਸਿੰਘ ਵਾਲਾ

- ਸਾਡੇ ਸਰੀਰਕ ਅਤੇ ਦੂਸਰੇ ਗੁਣ ਸਾਨੂੰ ਵਿਰਸੇ ਵਿਚ ਪ੍ਰਾਪਤ ਹੁੰਦੇ ਹਨ ਜੋ ਸੈਲਾਂ ਵਿਚ ਮੌਜੂਦ ਗੁਣ ਸੂਤਰਾਂ ਦੇ ਆਧਾਰ ਤੇ ਬਣਦੇ ਹਨ। ਸਾਡੇ ਸਰੀਰ ਦੇ ਸੈਲਾਂ ਦੇ ਕੇਂਦਰ ਵਿਚ ਇਨਾਂ ਗੁਣ ਸੂਤਰਾਂ ਦੇ 23 ਜੋੜੇ ਮੋਜੂਦ ਹੁੰਦੇ ਹਨ ਜਿੰਨਾਂ ਵਿਚੋਂ 22 ਜੋੜੇ ਸਾਧਾਰਣ ਗੁਣ ਸੂਤਰਾਂ ਦੇ ਅਤੇ ਇੱਕ ਜੋੜਾ ਲਿੰਗਕ ਗੁਣ ਸੂਤਰਾਂ ਦਾ ਹੁੰਦਾ ਹੈ । ਹਰੇਕ ਜੋੜੇ ਵਿਚ ਇੱਗ ਗੁਣ ਸੂਤਰ ਪਿਤਾ ਵਲੋਂ ਅਤੇ ਦੂਸਰੇ ਮਾਤਾ ਵਲੋਂ ਪ੍ਰਾਪਤ ਹੁੰਦੇ ਹਨ। ਲਿੰਗਕ ਗੁਣ ਸੂਤਰ ਦੋ ਤਰਾਂ ਦੇ ਹੁੰਦੇ ਹਨ ਜਿੰਨਾਂ ਨੂੰ ਐਕਸ ਅਤੇ ਵਾਈ ਕਰੋਮੋਸੋਮ ਕਿਹਾ ਜਾਂਦਾ ਹੈ। ਐਕਸ ਵੱਡਾ ਅਤੇ ਵਾਈ ਛੋਟਾ ਹੁੰਦਾ ਹੈ । ਔਰਤਾਂ ਵਿਚ ਲਿੰਗਕ ਗੁਣ ਸੂਤਰਾਂ ਦੇ ਜੋੜੇ ਦੇ ਦੋਵੇਂ ਕ੍ਰੋਮੋਸੋਮ ਹੁੰਦੇ ਹਨ ਜਦੋਂ ਕਿ ਆਦਮੀ ਵਿਚ ਇਹ ਐਕਸ ਅਤੇ ਵਾਈ ਹੁੰਦੇ ਹਨ। ਸੰਤਾਨ ਉਤਪਤੀ ਲਈ ਜਦ ਸ਼ੁਕਰਾਣੀ ਅਤੇ ਬੀਜ ਅੰਡ ਮਿਲਦੇ ਹਨ ਤਾਂ ਇਨਾਂ ਗੁਣ ਸੂਤਰਾਂ ਦੀ ਗਿਣਤੀ ਅੱਧੀ ਰਹਿ ਜਾਂਦੀ ਹੈ । ਇਸ ਤਰਾਂ ਔਰਤਾਂ ਵਿਚ ਬੀਜ ਅੰਡ ਬਣਦੇ ਸਮੇਂ ਸਾਰਿਆਂ ਵਿਚ ਐਕਸ ਕਿਸਮ ਦੇ ਸੈਕਸ ਕ੍ਰੋਮੋਸੋਮ ਹੀ ਹੁੰਦੇ ਹਨ ਜਦ ਕਿ ਸ਼ੁਕਰਾਣੂ ਬਣਦੇ ਸਮੇਂ ਅੱਧਿਆਂ ਵਿਚ ਐਕਸ ਕਿਸਮ ਦੇ ਅਤੇ ਅੱਧਿਆਂ ਵਿਚ ਵਾਈ ਕਿਸਮ ਦੇ । ਸੋ ਪੈਦਾ ਹੋਣ ਵਾਲਾ ਬੱਚਾ ਲੜਕਾ ਹੋਵੇਗਾ ਜਾਂ ਲੜਕੀ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਬੀਜਅੰਡ ਨੂੰ ਮਿਲਣ ਵਾਲੇ ਸ਼ੁਕਰਾਣੂ ਵਿਚ ਸੈਕਸ ਕ੍ਰੋਮੋਸੋਮ ਐਕਸ ਹੈ ਜਾਂ ਵਾਈ । ਪਹਿਲੇ ਦੇ ਮੇਲ ਨਾਲ ਲੜਕੀ ਪੈਦਾ ਹੋਵੇਗੀ ਜਦ ਕਿ ਦੂਸਰੇ ਦੇ ਮੇਲ ਨਾਲ ਲੜਕਾ । ਸੋ ਬੱਚੇ ਦੇ ਲਿੰਗ ਦਾ ਨਿਰਧਾਰਣ ਸ਼ੁਕਰਾਣੂ ਦੇ ਬੀਜ ਅੰਡ ਨਾਲ ਮਿਲਣ ਸਮੇਂ ਹੀ ਨਿਰਧਾਰਿਤ ਹੋ ਜਾਂਦਾ ਹੈ ਅਤੇ ਇਸ ਦੇ ਬਾਅਦ ਵਿਚ ਖਾਧੀ ਕਿਸੇ ਵੀ ਦਵਾਈ ਦਾ ਕੋਈ ਅਸਰ ਨਹੀਂ ਹੁੰਦਾ । ਇਸ ਲਈ ਲਗਾਤਾਰ ਲੜਕੀਆਂ ਜਾਂ ਲੜਕੇ ਪੈਦਾ ਹੋਣ ਵਿਚ ਔਰਤ ਦਾ ਕੋਈ ਰੋਲ ਨਹੀਂ ਹੁੰਦਾ ਬਲਕਿ ਇਸ ਗੱਲ ਦਾ ਫੈਸਲਾ ਮਰਦ ਦੇ ਐਕਸ ਜਾਂ ਵਾਈ ਕਿਸਮ ਦੇ ਕ੍ਰੋਮੋਸੋਮਾਂ ਨੇ ਹੀ ਕਰਨਾ ਹੁੰਦਾ ਹੈ ।

ਸੋ ਹਰ ਕੇਸ ਵਿਚ ਮੁੰਡਾ ਜਾਂ ਕੁੜੀ ਹੋਣ ਦੇ ਚਾਂਸ ਅੱਧੋ ਅੱਧ ਹੁੰਦੇ ਹਨ ਅਤੇ ਇਸ ਵਿਚ ਕਿਸੇ ਹੋਰ ਚੀਜ਼ ਦਾ ਦਖਲ ਨਹੀਂ ਹੁੰਦਾ । ਸਾਧਾਂ ਸੰਤਾਂ ਜਾਂ ਨੀਮ ਹਕੀਮਾਂ ਮਗਰ ਭੱਜਣ ਦੀ ਬਜਾਏ ਲੋੜ ਨਜ਼ਰੀਏ ਨੂੰ ਬਦਲਣ ਦੀ ਹੈ । ਤਾਂ ਜੋ ਧੀ ਜਾਂ ਪੁੱਤ ਹੋਣ ਤੇ ਦੋਹਾਂ ਹਾਲਤਾਂ ਵਿਚ ਇੱਕੋ ਜਿੰਨੀ ਖੁਸ਼ੀ ਦਾ ਜਸ਼ਨ ਮਨਾਇਆ ਜਾ ਸਕੇ ।



# ਪਾਠਕਾਂ ਦੀਆ ਰਾਵਾਂ

ਜਨਵਰੀ-ਫਰਵਰੀ ਅੰਕ ਦੇ ਮੁੱਖ ਪੰਨੇ ਤੇ ਪੁਲਿਸ ਮੁਲਾਜ਼ਮਾਂ 'ਚ ਘਿਰੇ ਅਖੌਤੀ ਭਗਵਾਨ ਦੇ ਮਸੰਦ ਸ਼ੰਕਰਾਚਾਰੀਆ ਨੂੰ ਦੇਖ ਕੇ ਕਾਫੀ ਖੁਸ਼ੀ ਹੋਈ। ਪਰ ਅਜੇ ਪ੍ਰਿੰਟ ਅਤੇ ਇਲੈਕਟ੍ਰਿਕ ਮੀਡੀਆ ਰਾਮ ਨੂੰ ਭਗਵਾਨ ਦਰਸਾਉਣ 'ਚ ਕੋਈ ਕਸਰ ਬਾਕੀ ਨਹੀਂ ਛੱਡ ਰਿਹਾ। ਵਿਗਿਆਨ ਚੇਤਨਾ ਵਰ੍ਹਾ 2004 ਖਾਨਾਪੂਰਤੀ ਸੁਮੀਤ ਸਿੰਘ ਦੀ ਰਚਨਾ ਵੀ ਦਮਦਾਰ ਸੀ। ਮਿੰਨੀ ਕਹਾਣੀਆਂ ਬੇਸ਼ੱਕ ਛੋਟੀਆਂ ਹੁੰਦੀਆਂ ਹਨ ਪਰ ਸਾਡੇ ਸਮਾਜ 'ਚ ਇਨ੍ਹਾਂ ਦੇ ਸਿੱਟੇ ਚੰਗੇ ਨਿਕਲਦੇ ਹਨ। ਸਰਗਰਮੀਆਂ ਵਾਲਾ ਕਾਲਮ ਪੜ੍ਹ ਕੇ ਹਰੇਕ ਹੀ ਪਾਠਕ 'ਚ ਇਕ ਨਵੀਂ ਚੇਤਨਾ ਪੈਦਾ ਹੋ ਜਾਂਦੀ ਹੈ।

ਰਣਜੀਤ ਝਨੇਰ, ਸੰਗਰੂਰ

ਤਰਕਸ਼ੀਲ ਗਿਆਨ ਵਧਾਉਣ ਵਾਲਾ ਪਰਚਾ ਹੈ। ਟਾਈਟਲ ਪੰਨੇ ਤੇ ਛਪੀ ਤਸਵੀਰ ਧਾਰਮਿਕ ਆਗੂਆਂ ਦੇ ਪਰਦੇ ਲਾਹਕੇ ਹਕੀਕਤ ਪੇਸ਼ ਕਰਦੀ ਹੋਈ ਧਰਮ ਦੀ ਅਸਲੀਅਤ ਬਿਆਨ ਕਰਦੀ ਹੈ। ਤੇਜਪਾਲ ਸਿੰਘ ਵਲੋਂ ਲਿਖਿਆ ਭਾਰਤੀ ਫੌਜ ਅਤੇ ਫੌਜੀ ਦੀ ਰੂਹ ਲੋਕਾਂ ਨੂੰ ਅੰਧਵਿਸ਼ਵਾਸ ਵਿਚ ਰੱਖਣ ਦੀ ਸਾਜ਼ਿਸ਼ ਨੂੰ ਨੰਗਾ ਕਰਦੀ ਹੈ। ਡੇਰੇ ਦੀ ਗਾਥਾ ਪੜ੍ਹੀ ਠੀਕ ਲੱਗੀ। ਭਬੂਤੀ ਦਾ ਰਹੱਸ, ਗਿਆਨ ਵਧਾਊ ਵਿਸ਼ਲੇਸ਼ਣ ਸੀ, ਬਰੂਨੋ ਬਾਰੇ ਪੜ੍ਹਿਆ। ਹਰ ਪਰਚੇ ਵਿਚ ਇਕ ਵਿਗਿਆਨੀ ਬਾਰੇ ਛਾਪਿਆ ਕਰੋ।

ਪਰਮਜੀਤ ਸਿੰਘ ਠੱਟਾ ਨਵਾਂ (ਕਪੂਰਥਲਾ)

ਤਰਕਸ਼ੀਲ ਦਾ ਜਨਵਰੀ-ਫਰਵਰੀ ਅੰਕ ਪੜ੍ਹਿਆ। ਅਮ੍ਰਿਤ ਰਿਸ਼ੀ ਦੀ ਨਵੇਂ ਸਾਲ ਬਾਬਤ ਕਵਿਤਾ ਪ੍ਰਭਾਵਸ਼ਾਲੀ ਸੀ। ਸ਼ੰਕਰਾਚਾਰੀਆ ਜੈਇੰਦਰ ਸਰਸਵਤੀ ਬਾਰੇ ਲੇਖ ਅਤੇ ਸੰਪਾਦਕੀ ਜਾਣਕਾਰੀ ਭਰਪੂਰ ਹੋਰ ਕਿਸੇ ਅਖ਼ਬਾਰ ਜਾਂ ਰਸਾਲੇ ਵਿਚ ਅਜਿਹੀ ਰਿਪੋਰਟਿੰਗ ਘੱਟ ਹੀ ਹੋਈ। ਹੋਰ ਰਚਨਾਵਾਂ ਵਿਚੋਂ ਮਹਾਨ ਵਿਗਿਆਨੀ ਬਰੂਨੋ ਅਤੇ ਜੈਨ ਸਾਧਵੀ ਸਬੰਧੀ ਲਿਖਤਾਂ ਵੀ ਦਿਲ ਨੂੰ ਧੂਹ ਪਾਉਣ ਵਾਲੀਆਂ ਸਨ।

ਸੁਖਪਾਲ ਸਿੰਘ ਬੀਰ, ਬੀਰ ਖੁਰਦ (ਮਾਨਸਾ)

ਜਨਵਰੀ-ਫਰਵਰੀ ਅੰਕ ਵੈਸੇ ਤਾਂ ਸਾਰਾ ਹੀ ਬਹੁਤ ਵਧੀਆ ਸੀ ਫਿਰ ਵੀ ਰਾਜਾ ਰਾਮ ਹੰਡਿਆਇਆ ਵੱਲੋਂ ਬੁਰਾਈ ਦਾ ਅਸਲੀ ਪ੍ਰਤੀਕ ਰਾਮ ਜਾਂ ਰਾਵਣ ਅਤੇ ਰਾਮ ਸਿੰਘ ਨਿਰਮਾਣ ਦੀ ਵਿਗਿਆਨ ਦਾ ਮਹਾਨ ਸ਼ਹੀਦ ਬਰੂਨੋ ਬਾਰੇ ਦਿਤੀ ਜਾਣਕਾਰੀ ਬਹੁਤ ਹੀ ਵਧੀਆ ਸੀ। ਧਰਮ ਦੇ ਓਹਲੇ ਕੁਕਰਮ ਅਤੇ ਪਖੰਡ ਤੇ ਕਰਾਰੀ ਚੋਟ ਮਾਰ ਰਹੀ ਮੁੱਖ ਪੰਨੇ ਦੀ ਤਸਵੀਰ ਸਰਸਵਤੀ ਕਾਂਡ ਮੁਤਾਬਿਕ ਲੋੜੀਂਦੀ ਅਤੇ ਢੁਕਵੀਂ ਸੀ। ਰਾਜ ਪਾਲ ਜੀ ਵੱਲੋਂ ਧਰਮ ਗੁਰੂ ਸੰਬੰਧੀ ਪਰਦਾਫਾਸ਼ ਕਰਦੀ ਹੋਈ ਜਾਣਕਾਰੀ ਬਹੁਤ ਹੀ ਵਧੀਆ ਸੀ।

ਜਸਪਾਲ ਮਾਜਰੀ ਠੇਕਦਾਰਾਂ (ਰੋਪੜ)

ਜਨਵਰੀ-ਫਰਵਰੀ ਅੰਕ ਪੜ੍ਹਿਆ। ਸਾਰਾ ਹੀ ਮੈਟਰ ਪ੍ਰਭਾਵਸ਼ਾਲੀ ਸੀ ਪਰ ਸ਼ੰਕਰਾਚਾਰੀਆ ਬਾਰੇ ਰਾਜਪਾਲ ਸਿੰਘ ਦਾ ਲੇਖ ਅਤੇ ਪ੍ਰੋ. ਸ਼ੁਭ ਪ੍ਰੇਮ ਦਾ 'ਸਮੂਹਿਕ ਗੈਰਜ਼ਿੰਮੇਵਾਰੀ' ਬਹੁਤ ਪਸੰਦ ਆਏ।

ਰਾਜਾ ਰਾਮ ਹੰਡਿਆਇਆ ਬਡਸੀਕਰੀ

ਨਵੇਂ ਵਰ੍ਹੇ 2005 ਦੀ ਆਮਦ ਤੇ ਤਰਕਸ਼ੀਲ ਮੈਗਜ਼ੀਨ ਦਾ ਜਨਵਰੀ-ਫਰਵਰੀ ਅੰਕ ਪਹਿਲੀ ਵਾਰ ਪੜ੍ਹਨ ਨੂੰ ਮਿਲਿਆ ਜਿਸ ਵਿਚ ਸੰਪਾਦਕੀ, ਹਿੰਦੂ ਧਰਮ ਦੇ ਅਖੌਤੀ ਵੱਡੇ ਗੁਰੂ ਦੀਆਂ ਰਾਸ ਲੀਲਾਵਾਂ ਬਾਰੇ ਚਰਚਾ ਕਰਦੀ ਸੀ। ਇਸ ਤੋਂ ਇਲਾਵਾ ਤੇਜਪਾਲ ਸਿੰਘ ਕਪੂਰਥਲਾ ਦੁਆਰਾ ਲਿਖਤ ਆਰਟੀਕਲ ਭਾਰਤੀ ਫੌਜ ਅਤੇ ਫੌਜੀ ਦੀ ਰੂਹ ਵੀ ਭਾਰਤੀ ਫੌਜ ਦੀ ਅੰਧ-ਸ਼ਰਧਾ ਅਤੇ ਅਗਿਆਨਤਾ ਨੂੰ ਦਰਸਾਉਂਦਾ ਸੀ।

ਸੋਨੀ ਕੁਮਾਰ, ਗੁਰਨੈਬ ਬੀਰ, ਸੰਦੀਪ ਕੁਮਾਰ ਟੋਨੀ, ਗੁਰਪ੍ਰੀਤ ਸਿੰਘ, ਚਮਕੌਰ ਬੀਰ ਅਤੇ ਪਰਗਟ ਬੀਰ

ਜਨਵਰੀ 05 ਅੰਕ ਮੈਗਜੀਨ ਤਰਕਸ਼ੀਲ ਪੜ੍ਹਿਆ। ਸੰਪਾਦਕੀ ਸਿਆਣਾ ਪ੍ਰਤੀਕਰਮ ਅਤੇ ਧਰਮ ਗੁਰੂ ਨੇ ਦੋ ਕਰੋੜ ਦੇ ਕੇ ਕਤਲ ਕਰਾਇਆ ਤੇ ਟਾਈਟਲ ਪੇਜ਼ ਤੇ ਜੈ ਇੰਦਰ ਸਰਸਵਤੀ ਕਾਂਚੀ ਮੱਠ ਦੇ ਮਹੰਤ ਅਤੇ ਹਿੰਦੂ ਧਰਮ ਦੇ ਧਰਮ ਗੁਰੂ ਦੀ ਪੁਲਿਸ ਹਿਰਾਸਤ ਵਿਚ ਫੋਟੋ ਬਹੁਤ ਪ੍ਰਭਾਵਸ਼ਾਲੀ ਸੀ। ਸਾਰੀ ਸਾਜਿਸ਼ੀ ਕਹਾਣੀ ਪੜ੍ਹਕੇ ਪਾਠਕਾਂ ਦੇ ਮਨਾਂ ਵਿਚੋਂ ਧਰਮ ਦਾ ਲਿਬਾਸ ਪਹਿਨੀ ਫਿਰਦੇ ਕਾਲੇ ਭੇਡੂਆਂ ਦੇ ਕਾਲੇ ਕਾਰਨਾਮੇ ਸਾਹਮਣੇ ਆ ਗਏ ਹਨ ਤੇ ਧਾਰਮਿਕ ਲੋਕਾਂ ਦੇ ਉਹ ਥੋਥੇ ਦਾਅਵਿਆਂ ਦਾ ਸੱਚ ਵੀ ਸਾਹਮਣੇ ਆ ਗਿਆ ਹੈ। ਇਸ ਮੈਗਜੀਨ ਅੰਕ ਦਾ ਸਾਰਾ ਮੈਟਰ ਇਕ ਦੂਜੇ ਤੋਂ ਵਧਕੇ ਜਾਣਕਾਰੀ ਅਤੇ ਵਿਗਿਆਨਕ ਗਿਆਨ ਦੇਣ ਵਾਲਾ ਸੀ। ਸੰਨ 2005 ਦੇ ਕੈਲੰਡਰ ਦੇ ਕਿਆ ਕਹਿਣੇ। ਮਨੁਖਤਾ ਲਈ ਆਪਾ ਵਾਰਨ ਵਾਲੇ ਖੋਜੀ ਸਾਇੰਸਦਾਨਾਂ ਦੇ ਦੁਰਲੱਭ ਚਿਤਰ ਕੈਲੰਡਰ ਵਿਚ ਉਹਨਾਂ ਦੀਆਂ ਖੋਜਾਂ ਦੀ ਜਾਣਕਾਰੀ ਸਮੇਤ ਤਰਕਸ਼ੀਲ ਸਮਾਜ ਦੇ ਜਿਹਨ ਵਿਚ ਉਤਾਰ ਦਿਤੇ ।

ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ (ਬਠਿੰਡਾ)

ਤਰਕਸ਼ੀਲ ਮਾਰਚ-ਅਪਰੈਲ ਅੰਕ ਜਾਣਕਾਰੀ ਭਰਪੂਰ ਰਿਹਾ। ਇਸ ਅੰਕ ਵਿਚ ਜਿਵੇਂ ਦਮਾਗ ਸਾਫ ਰੱਖੋ, ਵਿਸ਼ਵਾਸ਼ ਇੰਝ ਵੀ ਤਿੜਕਦੇ ਨੇ, ਇੰਜ ਹੋਇਆ ਮੈਂ ਰਾਜੀ-ਬਾਜੀ, ਇੰਝ ਬਣਿਆ ਤੇ ਉਜੜਿਆ ਸੀ ਉਹ ਡੇਰਾ, ਪਿੰਡ ਸਲੇਮਪੁਰ ਜੱਟਾਂ ਦੀ ਨਿੰਮ ਦੇ ਟਪਕਦੇ ਪਾਣੀ ਬਾਰੇ, ਵਿਸ਼ੇਸ਼ ਦਿਨ ਕਿਹੜਾ ਤੇ ਬਾਕੀ ਸਾਰੇ ਲੇਖ ਵਧੀਆ ਸਨ। ਮਨੋ-ਵਿਗਿਆਨ ਨਾਲ ਸਬੰਧਤ ਲੇਖ ਵੱਧ ਤੋਂ ਵੱਧ ਛਾਪਣ ਦੀ ਕੋਸ਼ਿਸ਼ ਕੀਤੀ ਜਾਵੇ।

ਵਿਜੇ ਕਪੂਰ ਗੋਨਿਆਣਾ ਮੰਡੀ

ਤਰਕਸ਼ੀਲ ਦਾ ਮਾਰਚ-ਅਪ੍ਰੈਲ ਅੰਕ ਬਹੁਤ ਚੰਗਾ ਲੱਗਿਆ। ਤਰਕਸ਼ੀਲਾਂ ਦੀ ਸੰਸਾਰ ਪੱਧਰੀ ਕਾਨਫਰੰਸ ਵਿਜੇਵਾੜਾ ਦੀ ਰਿਪੋਰਟ ਪੜ੍ਹ ਕੇ ਖੁਸ਼ੀ ਹੋਈ। ਸੰਸਾਰ ਪੱਧਰ ਤੇ ਤਰਕਸ਼ੀਲ, ਨਾਸਤਿਕ ਤੇ ਮਾਨਵਵਾਦੀ ਮਿਲ ਰਹੇ ਹਨ ਕਿਉਂਕਿ ਏਕੇ ਵਿਚ ਬਰਕਤ ਹੈ ਜੇ ਅਸੀਂ ਸਮਾਜ ਵਿਰੋਧੀ ਤਾਕਤਾਂ ਨੂੰ ਭਾਂਜ ਦੇਣੀ ਹੈ ਸਾਨੂੰ ਇਕੱਠੇ ਹੋਣਾ ਹੀ ਪਵੇਗਾ।

ਜਸਵੀਰ ਸਲਾਣਾਂ (ਅਮਲੋਹ)

ਤਰਕਸ਼ੀਲ ਮਾਰਚ-ਅਪ੍ਰੈਲ ਦੇ ਤਰਕਸ਼ੀਲ ਵਿਚ ਖੁਸ਼ਵੰਤ ਸਿੰਘ ਜੀ ਵੱਲੋਂ ਲਿਖਿਆ ਲੇਖ 'ਜੇ ਰੱਬ ਦਿਆਲੂ ਹੈ ਤਾਂ ਕਹਿਰ ਕਿਓ' ਬਹੁਤ ਵਧੀਆ ਲੱਗਿਆ। ਮੇਰੇ ਪਰਿਵਾਰ ਵੱਲੋਂ ਵੀ ਇਸ ਵਾਰ ਤਰਕਸ਼ੀਲ ਨੂੰ ਬਹੁਤ ਪੰਸਦ ਕੀਤਾ। ਮੈਨੂੰ ਬਹੁਤ ਖੁਸ਼ੀ ਹੁੰਦੀ ਹੈ ਜਦ ਮੇਰਾ ਸਾਰਾ ਪਰਿਵਾਰ ਤਰਕਸ਼ੀਲ ਪੜ੍ਹਦਾ ਹੈ।

ਕਮਲ ਸੋਹਾਵੀ (ਫਤਿਹਗੜ੍ਹ ਸਾਹਿਬ)

ਸਮੁੰਦਰੀ ਤੂਫਾਨ ਸੁਨਾਮੀ ਦਾ ਕਹਿਰ, 2 ਘੰਟੇ ਤੱਕ ਸੂਚਨਾ ਦਫਤਰਾਂ ਵਿਚ ਕੀੜੀ ਦੀ ਚਾਲੇ ਚੱਲਣ ਤੇ ਅਣਗਹਿਲੀ ਸਦਕਾ ਹਜ਼ਾਰਾਂ ਮੌਤਾਂ, ਪਰ ਜੇ ਰੱਬ ਦਿਆਲੂ ਤਾਂ ਕਹਿਰ ਕਿਉਂ ? ਅੰਧਵਿਸ਼ਵਾਸੀ ਨੇ ਧੀ ਕੁੱਤੇ ਨਾਲ ਵਿਆਹੀ, ਬਲਾਤਕਾਰ ਕੇਸ ਬਾਬਾ ਧਨਵੰਤ ਸਿੰਘ ਬਾਰੇ, ਅੰਧਵਿਸ਼ਵਾਸ ਤੇ ਡਾਕਟਰੀ ਲੁੱਟ, ਪਖੰਡੀਆਂ ਦੀ ਹਾਰ ਆਦਿ ਸਰਗਰਮੀਆਂ ਜਾਣਕਾਰੀ ਭਰਪੂਰ ਸੀ। ਲੜਕੀ ਵੀ ਮਨਾਈ ਲੋਹੜੀ ਦੀ ਸਲਾਘਾ ਯੋਗ ਸੀ।

ਖੁਸ਼ਹਾਲ ਸਿੰਘ ਮੱਲ, ਨਵਾਂਸ਼ਹਿਰ

ਆਪ ਜੀ ਦਾ ਮੈਗਜੀਨ ਪਿਛਲੇ ਦਸ ਸਾਲ ਤੋਂ ਲਗਾਤਾਰ ਪੜ੍ਹਦਾ ਹੀ ਨਹੀਂ ਬਲਕਿ ਅੱਜ ਕੱਲ 45 ਮੈਗਜੀਨ ਹੋਰ ਵੀ ਲੋਕਾਂ ਨੂੰ ਪੜ੍ਹਨ ਲਈ ਦਿੰਦਾ ਹਾਂ।

ਜਸਕਰਨ ਲੰਡੇ (ਮੋਗਾ)

ਮਾਰਚ-ਅਪ੍ਰੈਲ ਦੇ ਤਰਕਸ਼ੀਲ ਮੈਗਜ਼ੀਨ ਨੂੰ ਪੜ੍ਹਕੇ ਮੇਰਾ ਵੀ ਦਿਲ ਕੀਤਾ ਕਿ ਤਰਕਸ਼ੀਲ ਮੈਗਜ਼ੀਨ ਬਾਰੇ ਕੁਝ ਲਿਖਾਂ। ਬਾਕੀ ਇਹ ਤਾਂ ਮੈਗਜ਼ੀਨ ਪੜ੍ਹਕੇ ਹੀ ਪਤਾ ਚਲਦਾ ਹੈ ਕਿ ਤਰਕਸ਼ੀਲ ਕੀ ਹੈ ?

ਤਰਸੇਮ ਮਹਿਤੋ ਸੰਗਰੂਰ

ਮੈਂ ਤਰਕਸ਼ੀਲ ਮੈਗਜੀਨ ਪੜ੍ਹਦਾ ਵੀ ਹਾਂ ਅਤੇ ਸਾਰੇ ਮਹੱਲੇ ਨੂੰ ਪੜ੍ਹਉਂਦਾ ਵੀ ਹਾਂ। ਇਹ ਮੈਗਜੀਨ ਉਨ੍ਹਾਂ ਲੋਕਾਂ ਦੀ ਸੋਚ ਬਦਲਦਾ ਹੈ ਜੋ ਅੱਜ ਸਾਇੰਸ ਯੁਗ ਵਿਚ ਵੀ ਪਖੰਡੀਆਂ ਸਾਧੂਆਂ ਮਗਰ ਲੱਗ ਕੇ ਆਪਣਾ ਆਪ ਤਾਂ ਖਰਾਬ ਕਰਦੇ ਹੀ ਹਨ ਅਤੇ ਕਿਸੇ ਤਰੀਕੇ ਨਾਲ ਜਾਣੇ ਅਣਜਾਣੇ ਮਾੜੇ ਕੰਮ ਕਰ ਕੇ ਅਪਰਾਧ ਵੀ ਕਰਦੇ ਹਨ।

ਸੁਖਵਿੰਦਰ ਸਿੰਘ, ਉੜਾਪੜ (ਨਵਾਂਸ਼ਹਿਰ)

ਮਾਰਚ-ਅਪ੍ਰੈਲ ਦਾ ਅੰਕ ਵੀ ਪਹਿਲੇ ਅੰਕਾਂ ਵਾਂਗ ਗਿਆਨ ਵਿਗਿਆਨ ਨਾਲ ਭਰਿਆ ਤੇ ਅੰਧਵਿਸ਼ਵਾਸਾਂ ਨੂੰ ਚੁਣੌਤੀ ਦਿੰਦਾ ਬਹੁਤ ਹੀ ਹਰਮਨ ਪਿਆਰਾ ਸੀ ਇਸ ਅੰਕ ਵਿਚ ਤਿਲਕਣ, ਜੇ ਰੱਬ ਦਿਆਲੂ ਹੈ ਤਾਂ ਕਹਿਰ ਕਿਉਂ, ਜੋਤਿਸ਼ ਅਤੇ ਕੁਦਰਤੀ ਆਫਤਾ ਦਾ ਕਹਿਰ, ਮਨੁਖ ਨੂੰ ਰੱਬਵਾਦ ਦੇ ਡਰ ਤੋਂ ਮੁਕਤੀ ਦਿਵਾਉਣ ਦਾ ਕੰਮ ਕਰਦਾ ਹੈ। ਅਸੀਂ ਇਹ ਪੇਪਰ ਹੋਰ ਬਹੁਤ ਸਾਰੇ ਗਰੀਬ ਲੋਕਾਂ ਨੂੰ ਪੜ੍ਹਨ ਲਈ ਵਾਰੀ ਵਾਰੀ ਦੇ ਦਿੰਦੇ ਹਾਂ। ਇਕ ਅੰਕ ਹੀ ਪੜ੍ਹਕੇ ਲੋਕ ਆਪਣੇ ਆਪ ਨੂੰ ਸੰਭਲਿਆ ਹੋਇਆ ਮਹਿਸੂਸ ਕਰਨ ਲੱਗ ਪੈਂਦੇ ਹਨ।

ਸੁਖਵਿੰਦਰ ਸਿੰਘ ਖਾਰਾ

ਮੈਂ ਹਰ ਵਾਰ ਤਰਕਸ਼ੀਲ ਪਰਚਾ ਪੜ੍ਹਦਾ ਹਾਂ, ਬਹੁਤ ਹੀ ਚੰਗਾ ਹੁੰਦਾ ਹੈ। ਪਰ ਤੁਸੀਂ ਇੱਕ ਪੇਜ ਛੋਟੇ ਬੱਚਿਆਂਵਾਸਤੇ ਸਪੈਸ਼ਲ ਵੀ ਛਾਪਿਆ ਕਰੋ।

ਅਨਮੋਲਦੀਪ ਸਿੰਘ, ਕਲਾਸ ਦੂਜੀ, ਗੂੜ੍ਹੀ ਸੰਘਰ

ਅਸੀਂ ਕਈ ਸਾਲਾਂ ਤੋਂ ਤਰਕਸ਼ੀਲ ਮੈਗਜੀਨ ਪੜ੍ਹਦੇ ਆ ਰਹੇ ਹਾਂ। ਅੰਮ੍ਰਿਤ ਗਿਸ਼ੀ ਦਾ ਲੇਖ 'ਭਗਤ ਸਿੰਘ ਨੂੰ ਯਾਦ ਕਰਦਿਆਂ' ਅਤੇ 'ਇਕ ਪਿੰਡ ਦੀ ਕਹਾਣੀ ਪ੍ਰਿੰਦਿਆਂ ਦੀ ਜਬਾਨੀ' ਅਤੇ 'ਇੰਜ ਬਣਿਆ ਤੇ ਉਜੜਿਆ ਸੀ ਉਹ ਡੇਰਾ' ਨਾਲ ਹੀ ਇਕ ਕੇਸ ਰਿਪੋਰਟ ਇੰਜ ਹੋਇਆ ਮੈਂ ਰਾਜੀ-ਬਾਜੀ ਬਹੁਤ ਵਧੀਆ ਲੱਗੀ ਅਤੇ ਪਿੰਡ ਸਲੇਮਪੁਰ ਦੀ ਨਿੰਮ ਦੇ ਟਪਕਦੇ ਪਾਣੀ ਬਾਰੇ ਛਾਪਕੇ ਤਰਕਸ਼ੀਲਾਂ ਦਾ ਮਾਣ



ਵਧਾਇਆ ਹੈ। ਅਸੀਂ ਬਹੁਤ ਖੁਸ਼ੀ ਮਹਿਸੂਸ ਕਰਦੇ ਹਾਂ ਜੋ ਪਟਿਆਲੇ ਜ਼ਿਲੇ ਵਿਚ ਬਹੁਤ ਚਰਚਾ ਦਾ ਵਿਸ਼ਾ ਬਣਿਆ ਹੋਇਆ ਸੀ ਜਿਸ ਦਾ ਤਰਕਸ਼ੀਲਾਂ ਮੈਗਜ਼ੀਨ ਨੇ ਪਰਦਾਫਾਸ਼ ਕੀਤਾ।

ਸਤੀਸ਼ ਕੁਮਾਰ ਆਲੋਵਾਲ (ਪਟਿਆਲਾ)

ਮੈਂ ਸਿਪਾਹੀ ਪ੍ਰੇਮ ਸਿੰਘ ਪੁੱਤਰ ਸ. ਸਰਵਣ ਸਿੰਘ ਲੌਂਗੀਆ, ਪਿੰਡ ਸੈਦੋਵਾਲ ਖੁਰਦ, ਜ਼ਿਲਾ ਗੁਰਦਾਸਪੁਰ ਦਾ ਰਹਿਣ ਵਾਲਾ ਹਾਂ ਅਤੇ ਮੈਂ ਪੰਜਾਬ ਰੈਜਮੈਂਟ ਵਿਚ ਨੌਕਰੀ ਕਰ ਰਿਹਾ ਹਾਂ। ਮੇਰੇ ਪਿਤਾ ਜੀ ਆਪ ਵਲੋਂ ਦੋ ਮਹੀਨੇ ਬਾਅਦ ਪ੍ਰਕਾਸ਼ਿਤ ਕੀਤਾ ਜਾਂਦਾ ਮੈਗਜੀਨ 'ਤਰਕਸ਼ੀਲ' ਲਗਾਤਾਰ ਪੜ੍ਹ ਰਹੇ ਹਨ। ਸਾਨੂੰ ਪੇਂਡੂ ਲੋਕਾਂ ਨੂੰ ਅੰਧਵਿਸ਼ਵਾਸਾਂ ਵਿਚੋਂ ਬਾਹਰ ਕੱਢ ਕੇ ਵਿਗਿਆਨਕ ਸੋਚ ਦੇ ਧਾਰਨੀ ਬਨਾਉਣ ਦਾ ਮਹਾਨ ਉਪਰਾਲਾ ਕੀਤਾ ਹੈ। ਇਸ ਲਈ ਮੈਂ ਆਪਣੇ ਵਲੋਂ ਅਤੇ ਆਪਣੇ ਸਾਥੀ ਸੈਨਿਕਾਂ ਵਲੋਂ ਤਰਕਸ਼ੀਲ ਅਦਾਰੇ ਦਾ ਧੰਨਵਾਦ ਕਰਦਾ ਹਾਂ। ਜਨਵਰੀ-ਫਰਵਰੀ ਦਾ ਅੰਕ ਪੜ੍ਹਿਆ। ਇਹ ਅੰਕ ਦਿਲ ਨੂੰ ਛੂਹ ਲੈਣ ਵਾਲਾ ਸੀ। ਇਸ ਵਿਚ ਚੋਰੀ,ਜੈਨ ਸਾਧਵੀ ਨਾਲ ਮੁਲਾਕਾਤ ਬਹੁਤ ਵਧੀਆ ਲੱਗੇ। ਹੋਰ ਤੇਜਪਾਲ ਸਿੰਘ ਕਪੂਰਥਲਾ ਦਾ ਲੇਖ 'ਭਾਰਤੀ ਫੌਜ ਅਤੇ ਫੌਜੀ ਦੀ ਰੂਹ' ਪੜ੍ਹਿਆ। ਮੈਂ ਫੌਜ ਦੀ ਨੌਕਰੀ ਕਰ ਰਿਹਾ ਹਾਂ ਅਤੇ ਆਪਣੇ ਸੀਨੀਅਰ ਅਧਿਕਾਰੀਆਂ ਦੇ ਮੂੰਹੋਂ ਬਾਬਾ ਹਰਭਜਨ ਸਿੰਘ ਬਾਰੇ ਕਈ ਬਾਰ ਸੁਣਿਆ ਹੈ ।

ਪ੍ਰੇਮ ਸਿੰਘ

---

ਹੱਡੀ ਬੀਤੀ

ਮੈਂ ਗੁਰਵਿੰਦਰ ਸਿੰਘ ਪਿੰਡ ਜੈਤਪੁਰ, ਜ਼ਿਲ੍ਹਾ ਹੁਸ਼ਿਆਰਪੁਰ, ਬਲਾਕ ਮਾਹਿਲ ਪੁਰ ਤੋਂ, ਇੱਕ ਵਿਦਿਆਰਥੀ +2 ਵਿਚ ਪੜ੍ਹ ਰਿਹਾ ਹਾਂ। ਮੈਂ ਹਰ ਵਾਰ ਤਰਕਸ਼ੀਲ ਪੜ੍ਹਦਾ ਹਾਂ ਤੇ ਤਰਕਸ਼ੀਲ ਵਿਚ ਪੂਰਾ ਯਕੀਨ ਰੱਖਦਾ ਹਾਂ। ਮੈਨੂੰ ਪੂਰਾ ਵਿਸ਼ਵਾਸ ਵੀ ਹੈ ਕਿ ਇਹ ਸੱਚ ਹੈ ਜੋ ਕੁਝ ਤਰਕਸ਼ੀਲ ਵਿਚ ਛਪਿਆ ਹੈ। ਤਰਕਸ਼ੀਲ ਪੜ੍ਹਕੇ ਬੜੀ ਖੁਸ਼ੀ ਹੁੰਦੀ ਹੈ ਕਿ ਜੋ ਆਪਣੇ ਆਪ ਨੂੰ 'ਸਾਧੂ-ਸੰਤ' ਦੱਸਦੇ ਹਨ, ਤੁਸੀਂ ਉਨ੍ਹਾਂ ਦਾ ਪਰਦਾਫਾਸ਼ ਕਰਦੇ ਹੋ। ਮੈਂ ਵੀ ਅੰਧਵਿਸ਼ਵਾਸ ਵਿਚ ਫਸੇ ਹੋਏ ਨੂੰ, ਜਾਦੂ, ਟੂਣੇ ਕਰਨ ਵਾਲਿਆਂ ਨੂੰ ਇਨ੍ਹਾਂ ਕੁਰੀਤੀਆਂ ਵਿਚੋਂ ਬਾਹਰ ਕੱਢਣ ਦਾ ਯਤਨ ਕਰਦਾ ਰਹਿੰਦਾ ਹਾਂ। ਇਕ ਆਮ ਵਿਅਕਤੀ ਅਤੇ ਇਕ ਤਰਕਸ਼ੀਲ ਵਾਲੇ ਵਿਅਕਤੀ ਦੇ ਦਿਮਾਗ ਵਿਚ ਬਹੁਤ ਫਰਕ ਹੁੰਦਾ ਹੈ। ਇਨ੍ਹਾਂ ਦੋਵੇਂ ਵਿਅਕਤੀਆਂ ਦੀ ਸੋਚ ਵੱਖਰੀ ਵੱਖਰੀ ਹੁੰਦੀ ਹੈ। ਜੇਕਰ ਕਿਸੇ ਆਮ ਵਿਅਕਤੀ ਦੇ ਘਰ ਵਿਚ ਖ਼ੂਨ ਦੇ ਛਿੱਟੇ ਪਏ ਹੋਣ ਤਾਂ ਉਹ ਵਿਅਕਤੀ ਕਹੇਗਾ ਕਿ ਉਸਨੂੰ ਕਿਸੇ ਨੇ ਕੁਛ ਕਰ ਦਿੱਤਾ ਹੈ। ਉਹ ਵਹਿਮ ਵਿਚ ਫਸ ਜਾਵੇਗਾ ਅਤੇ ਚੇਲਿਆਂ ਕੋਲ ਜਾਵੇਗਾ। ਤਰਕਸ਼ੀਲ ਪਾਠਕ ਹੋਣ ਦੇ ਨਾਤੇ ਮੈਂ ਇਕ ਕੇਸ ਵਿਚ ਫਰਜ ਨਿਭਾਇਆ। ਇੰਜ ਹੋਇਆ ਕਿ ਇਕ ਦਿਨ ਸਾਡੇ ਘਰ ਦੇ ਵਿਹੜੇ ਵਿਚ ਕੁਝ ਖ਼ੂਨ ਦੇ ਛਿੱਟੇ ਪਏ ਹੋਏ ਸਨ। ਮੇਰੇ ਮੰਮੀ ਅਤੇ ਪਾਪਾ ਸਹਿਮ ਗਏ ਕਿ ਪਤਾ ਨਹੀਂ ਕਿਸੇ ਨੇ ਕੁਝ ਕਰ ਦਿੱਤਾ ਹੋਣਾ। ਜਦੋਂ ਮੈਂ ਆਇਆ ਤਾਂ ਮੈਂ ਆ ਕੇ ਪੁਛਿਆ ਕਿ ਕੀ ਗੱਲ ਹੈ ? ਤਾਂ ਸਾਰੀ ਗੱਲ ਪਤਾ ਲੱਗੀ। ਮੈਂ ਕਿਹਾ ਕਿ ਕਿਸੇ ਨੇ ਕੁਝ ਨਹੀਂ ਕੀਤਾ ਸ਼ਾਇਦ ਕਾਂ ਵਗੈਰਾ ਉੱਡ ਰਿਹਾ ਹੋਵੇ ਤੇ ਉਸਦੇ ਮੂੰਹ ਵਿਚ ਚੂਹਾ ਆਦਿ ਹੋਵੇ, ਉਸਦਾ ਖ਼ੂਨ ਵਗ ਰਿਹਾ ਹੋਵੇਗਾ ਜਾਂ ਫਿਰ ਕਿਸੇ ਜਾਨਵਰ ਦੇ ਖ਼ੂਨ ਵਗ ਰਿਹਾ ਹੋਵੇਗਾ। ਕੁਝ ਗੱਲਬਾਤ ਉਪਰੰਤ ਆਪਣੇ ਘਰ ਵਾਲੇ ਇਸ ਗੱਲ ਨਾਲ ਸਹਿਮਤ ਹੋ ਗਏ ਅਤੇ ਵਿਹੜਾ ਪਾਣੀ ਨਾਲ ਸਾਫ ਕਰ ਦਿਤਾ। ਜੇਕਰ ਅਸੀਂ ਸਾਰੇ ਹੀ ਇਹ ਸੋਚ ਲੈਂਦੇ ਕਿ ਕਿਸੇ ਨੇ ਕੁਝ ਕਰ ਦਿੱਤਾ ਹੈ ਤਾਂ ਅਸੀਂ ਬਾਬਿਆਂ, ਚੇਲਿਆਂ ਕੋਲ ਜਾਂਦੇ ਆਪਣਾ ਟਾਇਮ ਅਤੇ ਪੈਸਾ ਖਰਾਬ ਕਰਦੇ।

ਗੁਰਵਿੰਦਰ ਜੈਤਪੁਰ

---

# ਡਾਰਵਿਨ ਅਤੇ ਚਰਚ

30 ਜੂਨ 1807 ਦੇ ਦਿਨ ਔਕਸਫੋਰਡ ਯੂਨੀਵਰਸਿਟੀ ਦੇ ਮਿਉਜ਼ਿਅਮ ਨੇੜੇ ਬੜੀ ਚਹਿਲ ਪਹਿਲ ਸੀ । ਸਜੀਆਂ ਹੋਈਆਂ ਬੱਘੀਆਂ ਆ ਕੇ ਗੇਟ ਅੱਗੇ ਰੁਕ ਰਹੀਆਂ ਸਨ । ਜਿੰਨ੍ਹਾਂ ਵਿਚੋਂ ਹਾਰ ਸ਼ਿੰਗਾਰ ਨਾਲ ਲੱਦੀਆਂ ਉੱਚ ਵਰਗ ਦੀਆਂ ਔਰਤਾਂ ਅਤੇ ਪਤਵੰਤੇ ਸੱਜਣ ਉੱਤਰ ਰਹੇ ਸਨ। ਵਿਦਿਆਰਥੀ ਅਤੇ ਪ੍ਰੋਫੈਸਰ ਵੀ ਉਥੇ ਇਕੱਠੇ ਹੋ ਰਹੇ ਸਨ । ਜੋ ਵੱਡੇ ਪਾਦਰੀ ਬਿਸ਼ਪ ਵਿਲਬਰ ਫੋਰਸ ਨੂੰ ਸੁਨਣ ਲਈ ਇਕੱਠੇ ਹੋਏ ਸਨ ਜੋ ਕਿ ਇਕਾਈ ਮੱਤ ਦਾ ਮਸ਼ਹੂਰ ਪ੍ਰਚਾਰਕ ਸੀ । ਇਹ ਕਿਉਂ ਹੋ ਰਿਹਾ ਸੀ ਕਿਉਂਕਿ ਛੇ ਕੁ ਮਹੀਨੇ ਪਹਿਲਾਂ ਹੀ ਡਾਰਵਿਨ ਦੀ ਮਸ਼ਹੂਰ ਕਿਤਾਬ ਦੀ ਉਰੀਜਨ ਆਫ ਸਪੀਸੀਜ਼ ਛਪ ਚੁੱਕੀ ਸੀ ਜਿਸ ਬਾਰੇ ਅਖ਼ਬਾਰਾਂ ਵਿਚ ਭੰਡੀ ਪ੍ਰਚਾਰ ਚੱਲ ਰਿਹਾ ਸੀ। ਇਸ ਕਿਤਾਬ ਰਾਹੀਂ ਡਾਰਵਿਨ ਨੇ ਇਸਾਈ ਧਰਮ ਦੇ ਜੀਵਨ ਦੀ ਉਤਪਤੀ ਦੇ ਸੰਕਲਪ ਤੇ ਸੱਟ ਮਾਰੀ ਸੀ । ਬਿਸ਼ਪ ਨੇ ਆਪਣਾ ਭਾਸ਼ਣ ਸ਼ੁਰੂ ਕੀਤਾ ਅਤੇ ਡਾਰਵਿਨ ਦੇ ਸਿਧਾਂਤ ਦੀ ਆਲੋਚਨਾ ਨਾਲ ਸ਼ਰਧਾਵਾਨ ਲੋਕਾਂ ਨੂੰ ਪ੍ਰਭਾਵਿਤ ਕੀਤਾ। ਉਸ ਤੋਂ ਬਾਅਦ ਪ੍ਰੋ. ਹਕਸਲੇ ਦੀ ਵਾਰੀ ਸੀ । ਜਿਸ ਨੇ ਸਾਰੀ ਭਾਸ਼ਣ ਦੀ ਚੀਰਫਾੜ ਕਰਕੇ ਲੋਕਾਂ ਨੂੰ ਉਸ ਦੁਆਰਾ ਕਹੀਆਂ ਗੱਲਾਂ ਦੇ ਆਪਾ ਵਿਰੋਧਾਂ ਬਾਰੇ ਦੱਸਿਆ । ਲੋਕਾਂ ਦੇ ਸਮੂਹ ਨੇ ਇਹ ਸੋਚਿਆ ਵੀ ਨਹੀਂ ਸੀ ਕਿ ਵੱਡਾ ਪਾਦਰੀ ਵੀ ਇੰਝ ਗਲਤ ਸਾਬਤ ਕੀਤਾ ਜਾ ਸਕਦਾ ਹੈ । ਉਸ ਤੋਂ ਬਾਅਦ ਕਈ ਵਿਦਵਾਨ ਬੋਲੇ ਸਭ ਨੇ ਡਾਰਵਿਨ ਦੀਆਂ ਕਿਤਾਬ ਵਿਚ ਦਿੱਤੀਆਂ ਸੱਚਾਈਆਂ ਨੂੰ ਤੱਥਾਂ ਦੇ ਆਧਾਰ ਤੇ ਠੀਕ ਸਾਬਿਤ ਕੀਤਾ ।

# 18 ਅਪ੍ਰੈਲ 2005 ਨੂੰ ਦਿੱਲੀ ਵਿਖੇ ਧਰਮ ਨੂੰ ਰਾਜਨੀਤੀ ਤੋਂ ਵੱਖ ਕਰਨ ਲਈ ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ (FIRA) ਵੱਲੋਂ ਪਾਰਲੀਮੈਂਟ ਅੱਗੇ ਦਿੱਤੇ ਧਰਨੇ ਦੀਆਂ ਝਲਕੀਆਂ











If undelivered please return to :

**Tarksheel**

Tarksheel Bhawan, Tarksheel Chowk,
Sanghera Bye Pass,
BARNALA-148101

BOOK POST
(Printed Matter)

TO________________________

___________________________

___________________________